


ੴ ਸਤਿਗੁਰ ਪ੍ਰਸਾਦਿ

ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ
ਹਰਿ ਕੀਰਤਿ ਹਮਰੀ ਰਹਿਰਾਸਿ॥
{ਗੂਜਰੀ ਮ: ੪, ਪੰਨਾ ੧੦}

# ਗੁਰਮਤਿ ਨਾਮੁ

**ਭਾਈ ਸਾਹਿਬ ਭਾਈ ਵੀਰ ਸਿੰਘ ਜੀ**

ਦੀ ਅਗਾਧ ਰਤਨ-ਭਰਪੂਰ ਰਚਨਾਂ ਵਿੱਚੋਂ
'ਗੁਰਮਤਿ ਨਾਮੁ' ਸੰਬੰਧੀ ਸੰਕਲਤ ਕੀਤੇ ਕੁਝ ਅਮੋਲ ਰਤਨ
ਤੇ ਨਾਮੁ ਸੰਬੰਦੀ ਵਿਸ਼ੇਸ਼ ਪਖਾਂ ਪਰ ਕੁਝ ਗੁਰਬਾਣੀ ਪ੍ਰਮਾਣ।

- ਸੰਕਲਤ ਕਰਤਾ -

**ਸੁਰਗਵਾਸੀ ਸ੍ਰ. ਨਰਿੰਦਰ ਸਿੰਘ ਜੀ ਐਮ. ਏ.**

ਡਿਪਟੀ ਪੋਸਟ ਮਾਸਟਰ ਜਨਰਲ



**ਭਾਈ ਵੀਰ ਸਿੰਘ ਸਾਹਿਤ ਸਦਨ**

**ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ-110001**

## ਛਪਾਈ ਦਾ ਵੇਰਵਾ

| ਐਡੀਸ਼ਨ | ਮਹਿਨਾ | ਸਾਲ | ਪ੍ਰਕਾਸ਼ਕ |
|---|---|---|---|
| ਪਹਿਲੀ | | 1958 | ਭਾ: ਵੀ: ਸਿ: ਸਟਡੀ ਸਰਕਲ, ਨਵੀਂ ਦਿੱਲੀ |
| ਦੂਜੀ | ਅਪ੍ਰੈਲ, | 1960 | ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ |
| ਤੀਜੀ | ਨਵੰਬਰ, | 1964 | ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ |
| ਚੌਥੀ | ਜੁਲਾਈ, | 1968 | ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ |
| ਪੰਜਵੀਂ | ਅਕਤੂਬਰ, | 1972 | ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ |
| ਛੇਵੀਂ | ਅਗਸਤ, | 1975 | ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ |
| ਸੱਤਵੀਂ | ਦਸੰਬਰ, | 1986 | ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ |
| ਅੱਠਵੀਂ | | 2006 | ਭ.ਵ.ਸ.ਸ. ਸਦਨ, ਕੰਪਊਟਰਾਈਜ਼ਡ |
| ਨੌਵੀਂ | ਜਨਵਰੀ, | 2009 | ਭ.ਵ.ਸ.ਸ. ਸਦਨ |

**Gurmat Nam**

Bhai Vir Singh

ISBN # 978-93-80854-39-7



10ਵੀਂ ਐਡੀਸ਼ਨ, ਮਈ 2011

***ਪ੍ਰਕਾਸ਼ਕ :***

ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ
ਨਵੀਂ ਦਿੱਲੀ-110001

***Printer***

Focus Impressions
1770, Kotla Mubarkpur
New Delhi-110 003

ਮੁੱਲ : 75/- ਰੁਪਏ

# ਸਿਰਲੇਖ ਸੂਚੀ

# ਭੂਮਿਕਾ

"ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ॥"

{ਗਉੜੀ ਮਹਲਾ ੫, ਸਫਾ ੨੪੦}

੧. ਮਨੁਖ ਦੇਹ ਦਾ ਪ੍ਰਯੋਜਨ :-

"ਮਿਲੁ ਜਗਦੀਸ ਮਿਲਨ ਕੀ ਬਰੀਆ॥
ਚਿਰੰਕਾਲ ਇਹ ਦੇਹ ਸੰਜਰੀਆ॥"

{ਗਉੜੀ ਮ:੫, ੧੭੬}

"ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥"

{ਆਸਾ ਮ:੫, ੧੨}

੨. ਪ੍ਰਯੋਜਨ ਸਿੱਧੀ ਦਾ ਮਾਰਗ:-

"ਅਵਰਿ ਕਾਜ ਤੇਰੈ ਕਿਤੈ ਨ ਕਾਮ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥"

{ਆਸਾ ਮ:੫,੧੨}

"ਭਜਹੁ ਗੋੁਬਿੰਦ ਭੂਲਿ ਮਤ ਜਾਹੁ॥
ਮਾਨਸ ਜਨਮ ਕਾ ਏਹੀ ਲਾਹੁ॥"

{ਭੈਰਉ ਕਬੀਰ, ੧੧੫੯}

"ਦੁਰਲਭ ਦੇਹ ਉਧਰੰਤ ਸਾਧ ਸਰਣ ਨਾਨਕ॥
ਹਰਿ ਹਰਿ ਹਰਿ ਹਰਿ ਹਰਿ ਹਰੇ ਜਪੰਤਿ॥"

{ਸਹਸ: ਸ: ਮ: ੫-੪, ੧੩੫੪}

"ਕਵਨ ਸੰਜੋਗ ਮਿਲਉ ਪ੍ਰਭ ਅਪਨੇ॥
ਪਲੁ ਪਲੁ ਨਿਮਖ ਸਦਾ ਹਰਿ ਜਪਨੇ॥"

{ਬਿਲਾਵਲ ਮ:੫, ੮੦੬}

 

੩. ਨਾਮ ਦਾ ਸੁਖ:-

"ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ
ਨਾਮੁ ਗੋਬਿੰਦ ਕਾ ਸਦਾ ਲੀਜੈ॥
ਮਿਟਹਿ ਕਮਾਣੇ ਪਾਪ ਚਿਰਾਣੇ
ਸਾਧਸੰਗਤਿ ਮਿਲਿ ਮੁਆ ਜੀਜੈ॥"

{ਧਨਾਸਰੀ ਮ: ੫, ੬੮੩}

"ਮਾਈ ਮੇਰੇ ਮਨ ਕੋ ਸੁਖੁ॥
ਕੋਟਿ ਅਨੰਦ ਰਾਜ ਸੁਖੁ ਭੁਗਵੈ
ਹਰਿ ਸਿਮਰਤ ਬਿਨਸੈ ਸਭ ਦੁਖੁ॥੧॥ ਰਹਾਉ॥
ਕੋਟਿ ਜਨਮ ਕੇ ਕਿਲਬਿਖ ਨਾਸਹਿ
ਸਿਮਰਤ ਪਾਵਨ ਤਨ ਮਨ ਸੁਖ॥"

{ਟੋਡੀ ਮ: ੫, ੭੧੭}

"ਇਛਾ ਪੂਰਕੁ ਸਰਬ ਸੁਖਦਾਤਾ
ਹਰਿ ਜਾਕੈ ਵਸਿ ਹੈ ਕਾਮਧੇਨਾ॥
ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ
ਤਾ ਸਰਬ ਸੁਖ ਪਾਵਹਿ ਮੇਰੇ ਮਨਾ॥"

{ਧਨਾਸਰੀ ਮ: ੪, ੬੬੯}

"ਸਭਿ ਸੁਖ ਸਭਿ ਗੁਣ ਸਭਿ ਨਿਧਾਨ ਹਰਿ
ਜਿਤੁ ਜਪਿਐ ਦੁਖ ਭੁਖ ਸਭ ਲਹਿ ਜਾਈ॥"

{ਗੂਜਰੀ ਮ: ੪, ੪੯੩}

"ਅਖੁਟੁ ਨਾਮ ਧਨੁ ਹਰਿ ਤੋਟਿ ਨ ਹੋਈ॥
ਐਥੇ ਸਦਾ ਸੁਖੁ ਦਰਿ ਸੋਭਾ ਹੋਈ॥"

{ਗਉੜੀ ਮ: ੩, ੧੬੧}

"ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ
ਕਿਨੈ ਨ ਕੀਮਤਿ ਹੋਇ॥"

{ਸੋਰਠਿ ਮ: ੩, ੬੦੦}

"ਜਿਸੁ ਨਾਮੁ ਰਿਦੈ ਸੋਈ ਵਡ ਰਾਜਾ॥
ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ॥
ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ॥
ਨਾਮ ਬਿਨਾ ਜਨਮੁ ਬਿਰਥਾ ਜਾਏ॥"

{ਭੈਰਉ ਮ:੫, ੧੧੫੫}

੪. ਸਰਬੋਤਮ ਕਰਮ:-

"ਜਪਿ ਜਨ ਸਦਾ ਸਦਾ ਦਿਨੁ ਰੈਣੀ॥
ਸਭ ਤੇ ਊਚ ਨਿਰਮਲ ਇਹ ਕਰਣੀ॥"

{ਗਉੜੀ ਸੁਖ: ਮ:੫, ੨੮੩}

"ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥"

{ਸੋਰਠਿ ਮਹਲਾ ੫, ੬੪੨}

"ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ॥
ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ॥"

{ਜੈਤਸਰੀ ਵਾਰ ਮ:੫, ੭੦੬}

"ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤਿ ਹਰਿ ਨਾਉ॥
ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ॥"

{ਜੈਤਸਰੀ ਵਾਰ ਮ:੫,੭੦੭}

"ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ॥"

{ਆਸਾ ਮ:੫, ੪੦੫}

੫. ਪੂਰਾ ਅਉਖਧ:-

"ਹਰਿ ਗੁਣ ਗਾਵਾ ਹਰਿ ਨਿਤ ਚਵਾ
ਗੁਰਮਤੀ ਹਰਿ ਰੰਗੁ ਸਦਾ ਮਾਣਿ॥
ਹਰਿ ਜਪਿ ਜਪਿ ਅਉਖਧ ਖਾਧਿਆ
ਸਭਿ ਰੋਗ ਗਵਾਤੇ ਦੁਖਾ ਘਾਣਿ॥"

{ਸੋਰਠਿ ਵਾਰ ਮ:੪, ੬੫੧}

"ਲਲਾ ਲਾਵਉ ਅਉਖਧ ਜਾਹੂ॥
ਦੂਖ ਦਰਦ ਤਿਹ ਮਿਟਹਿ ਖਿਨਾਹੂ॥



ਨਾਮ ਅਉਖਧੁ ਜਿਹ ਰਿਦੈ ਹਿਤਾਵੈ॥
ਤਾਹਿ ਰੋਗੁ ਸੁਪਨੈ ਨਹੀ ਆਵੈ॥"
{ਗਉੜੀ ਬਾ:ਅ:ਮ:੫, ੨੫੯}

"ਸਰਬ ਰੋਗ ਕਾ ਅਉਖਦੁ ਨਾਮੁ॥"
{ਗਉੜੀ ਸੁਖ:ਮ:੫, ੨੭੪}

੬. ਸਦਾ ਸਹਾਈ:-

"ਮੇਰੇ ਮਨ ਧਿਆਇ ਹਰਿ ਹਰਿ ਨਾਉ॥
ਹਲਤਿ ਪਲਤਿ ਸਹਾਇ ਸੰਗੇ ਏਕ ਸਿਉ ਲਿਵ ਲਾਉ॥"
{ਆਸਾ ਮ:੫, ੪੦੫}

"ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥
ਚਿਤਿ ਆਵੈ ਓਸੁ ਪਾਬਬ੍ਰਹਮੁ ਲਗੈ ਨ ਤਤੀ ਵਾਉ॥"
{ਸਿਰੀ ਰਾਗੁ ਮ:੫, ੭੦}

"ਜਿਸੁ ਤੂ ਆਵਹਿ ਚਿਤਿ ਤਿਸ ਨੋ ਸਦਾ ਸੁਖ॥
ਜਿਸੁ ਤੂ ਆਵਹਿ ਚਿਤਿ ਤਿਸੁ ਜਮ ਨਾਹਿ ਦੁਖ॥
ਜਿਸੁ ਤੂ ਆਵਹਿ ਚਿਤਿ ਤਿਸੁ ਕਿ ਕਾੜਿਆ॥
ਜਿਸ ਦਾ ਕਰਤਾ ਮਿਤ੍ਰੁ ਸਭਿ ਕਾਜ ਸਵਾਰਿਆ॥"
{ਰਾਮਕਲੀ ਵਾਰ ਮ:੫, ੯੬੦}

"ਜਹ ਮਾਤ ਪਿਤਾ ਸੁਤ ਮੀਤ ਨ ਭਾਈ॥
ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥"
{ਗਉ:ਸੁਖ:ਮ:੫, ੨੬੪}

੭. ਨਾਮ ਬਿਨਾਂ:-

"ਨਾਮ ਬਿਨਾ ਜੇਤਾ ਬਿਉਹਾਰੁ॥
ਜਿਉ ਮਿਰਤਕ ਮਿਥਿਆ ਸੀਗਾਰੁ॥"
{ਗਉੜੀ ਮ:੫, ੨੪੦}

"ਮਰਣੰ ਬਿਸਰਣੰ ਗੋਬਿਦਹ॥
ਜੀਵਣੰ ਹਰਿ ਨਾਮ ਧ੍ਯਾਵਣਹ॥"
{ਗਾਥਾ ਮ:੫, ੧੩੬੧}

"ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥
ਨਾਨਕ ਅਵਰੁ ਨ ਜੀਵੈ ਕੋਇ॥
ਜੇ ਜੀਵੈ ਪਤਿ ਲਥੀ ਜਾਇ॥
ਸਭੁ ਹਰਾਮੁ ਜੇਤਾ ਕਿਛੁ ਖਾਇ॥"
{ਮਾਝ ਵਾਰ ਮ:੧, ੧੪੨}

"ਮਰਿ ਨ ਜਾਹੀ ਜਿਨਾ ਬਿਸਰਤ ਰਾਮ॥
ਨਾਮ ਬਿਹੂਨ ਜੀਵਨ ਕਉਨ ਕਾਮ।"
{ਗਉੜੀ ਮ: ੫, ੧੮੮}

"ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥"
{ਗਉੜੀ ਬਾ: ਅ: ੫, ੨੫੩}

"ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ॥"
{ਗਉੜੀ ਵਾਰ ਮ: ੫, ੩੨੨}

"ਸੋਧਤ ਸੋਧਤ ਸੋਧਿ ਤਤੁ ਬੀਚਾਰਿਆ॥
ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ॥"
{ਸੂਹੀ ਮ: ੫, ੭੬੧}

"ਹਰਿ ਬਿਨੁ ਜੀਉ ਜਲਿ ਬਲਿ ਜਾਉ॥
ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥"
{ਸਿਰੀ ਰਾਗੁ ਮ: ੧, ੧੪}

"ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ॥
ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ॥"
{ਗੂਜਰੀ ਵਾਰ ਮ: ੫, ੫੨੨}



"ਗੁਰਮੰਤ੍ਰ ਹੀਣਸ੍ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥"
{ਸਹਸ ਸ: ਮ: ੫, ੧੩੫੬}

"ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ॥
ਕੋਟਿ ਕਰਮ ਕਰਤੋ ਨਰਕਿ ਜਾਵੈ॥"
{ਗਉੜੀ ਮ: ੫, ੨੪੦}

"ਅਵਰ ਕਰਤੂਤਿ ਸਗਲੀ ਜਮੁ ਡਾਨੈ॥
ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ॥"
{ਗਉੜੀ ਸੁਖ:ਮ:੫, ੨੬੬}

੮. ਨਾਮ ਦਾ ਰਸ, ਫਲ ਤੇ ਪ੍ਰਾਪਤੀ:-

"ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ॥"
ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ॥"
{ਜੈਤ; ਵਾਰ ਮ:੫, ੭੦੮}

"ਰੂਪ ਸੁੰਦਰੀਆ ਅਨਿਕ ਇਸਤਰੀਆ॥
ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ॥"
{ਆਸਾ ਮ:੫, ੩੮੫}

"ਲਵੈ ਨ ਲਾਗਨ ਕਉ ਹੈ ਕਛੂਐ ਜਾ ਕਉ ਫਿਰਿ ਇਹੁ ਧਾਵੈ॥
ਜਾਕਉ ਗੁਰਿ ਦੀਨੋ ਇਹੁ ਅੰਮ੍ਰਿਤੁ ਤਿਸ ਹੀ ਕਉ ਬਨਿ ਆਵੈ॥੧॥
ਜਾ ਕਉ ਆਇਓ ਏਕੁ ਰਸਾ॥
ਖਾਨ ਪਾਨ ਆਨ ਨਹੀ ਖੁਧਿਆ ਤਾ ਕੈ ਚਿਤਿ ਨ ਬਸਾ॥ਰਹਾਉ॥"
{ਧਨਾਸਰੀ ਮ:੫, ੬੭੨}

"ਨਾਨਕ ਨਾਮੁ ਮਹਾ ਰਸੁ ਮੀਠਾ
ਅਨਦਿਨੁ ਮਨਿ ਤਨਿ ਪੀਵਾ॥"
{ਸੂਹੀ ਮ:੫, ੭੭੮}

"ਨਾਨਕ ਨਾਮੁ ਮਹਾ ਰਸ ਮੀਠਾ
ਤ੍ਰਿਸਨਾ ਨਾਮਿ ਨਿਵਾਰੀ॥"
{ਧਨਾਸਰੀ ਮ:੧, ੬੮੯}

"ਜਿਸੁ ਨਾਮੁ ਰਿਦੈ ਤਿਸੁ ਕੋਟ ਕਈ ਸੈਨਾ॥
ਜਿਸੁ ਨਾਮੁ ਰਿਦੈ ਤਿਸੁ ਸਹਜ ਸੁਖੈਨਾ॥"
{ਭੈਰਉ ਮ:੫, ੧੧੫੫}

"ਹਰਿ ਕਾ ਨਾਮੁ ਕੋਟਿ ਲਖ ਬਾਹਾ॥
ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ॥"
{ਮਾਰੂ ਸੋਲਹੇ ਮ:੫, ੧੦੭੨}

"ਪਾਰਬ੍ਰਹਮੁ ਜਪਿ ਪਹਿਰਿ ਸਨਾਹ॥
ਕੋਟਿ ਆਵਧ ਤਿਸੁ ਬੇਧਤ ਨਾਹਿ॥"
{ਸੂਹੀ ਮ:੫, ੭੪੨}

"ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ॥"
{ਜੈਤਸਰੀ ਮ:੫, ੭੦੦}

"ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ॥
ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ॥
ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥
ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ॥"
{ਗਉੜੀ ਸੁਖ: ਮ:੫, ੨੬੩}

"ਸਰਬ ਬੈਕੁੰਠ ਮੁਕਤਿ ਮੋਖ ਪਾਏ॥
ਏਕ ਨਿਮਖ ਹਰਿ ਕੇ ਗੁਨ ਗਾਏ॥
ਅਨਿਕ ਰਾਜ ਭੋਗ ਬਡਿਆਈ॥
ਹਰਿ ਕੇ ਨਾਮ ਕੀ ਕਥਾ ਮਨਿ ਭਾਈ॥
ਬਹੁ ਭੋਜਨ ਕਾਪਰ ਸੰਗੀਤ॥
ਰਸਨਾ ਜਪਤੀ ਹਰਿ ਹਰਿ ਨੀਤ॥
ਭਲੀ ਸੁ ਕਰਨੀ ਸੋਭਾ ਧਨਵੰਤ॥
ਹਿਰਦੈ ਬਸੇ ਪੂਰਨ ਗੁਰ ਮੰਤ॥
ਸਾਧਸੰਗਿ ਪ੍ਰਭ ਦੇਹੁ ਨਿਵਾਸ॥
ਸਰਬ ਸੂਖ ਨਾਨਕ ਪਰਗਾਸ॥"
{ਗਉੜੀ ਸੁਖ:ਮ:੫, ੨੯੦}



"ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥
ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ॥
ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ॥
ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ॥
ਪ੍ਰਭ ਕਉ ਸਿਮਰਹਿ ਸੇ ਧਨਵੰਤੇ॥
ਪ੍ਰਭ ਕਉ ਸਿਮਰਹਿ ਸੇ ਪਤਵੰਤੇ॥
ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ॥
ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ॥
ਪ੍ਰਭ ਕੈ ਸਿਮਰਨਿ ਕਾਰਜ ਪੂਰੇ॥
ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ॥"

{ਗਉੜੀ ਸੁਖ: ਮ:੫, ੨੬੩}

"ਜਿਨ੍ਹਾਂ ਨ ਵਿਸਰੈ ਨਾਮੁ ਸੇ ਕਿਨੇਹਿਆ॥
ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥"

{ਆਸਾ ਮ:੫, ੩੯੭}

"ਜਿਨ ਹਰਿ ਜਪਿਆ ਸੇ ਹਰਿ ਹੋਏ
ਹਰਿ ਮਿਲਿਆ ਕੇਲ ਕੇਲਾਲੀ॥"

{ਧਨਾਸਰੀ ਮ: ੪, ੬੬੭}

"ਨਾਨਕ ਹਰਿ ਜਨ ਹਰਿ ਇਕੇ ਹੋਏ
ਹਰਿ ਜਪਿ ਹਰਿ ਸੇਤੀ ਰਲਿਆ॥"

{ਵਡਹੰਸ ਮ: ੪, ੫੬੨}

੯. ਅਮਿਤ ਵਡਾਈ:-

ਕੋਟਿ ਜਾਪ ਤਾਪ ਬਿਸ੍ਰਾਮ॥
ਰਿਧਿ ਬੁਧਿ ਸਿਧਿ ਸੁਰ ਗਿਆਨ॥
ਅਨਿਕ ਰੂਪ ਰੰਗ ਭੋਗ ਰਸੈ॥
ਗੁਰਮੁਖਿ ਨਾਮੁ ਨਿਮਖ ਰਿਦੈ ਵਸੈ॥੧॥
ਹਰਿ ਕੇ ਨਾਮ ਕੀ ਵਡਿਆਈ॥
ਕੀਮਤਿ ਕਹਣੁ ਨ ਜਾਈ॥੧॥ਰਹਾਉ॥

**ਸੂਰਬੀਰ ਧੀਰਜ ਮਤਿ ਪੂਰਾ॥**
**ਸਹਜ ਸਮਾਧਿ ਧੁਨਿ ਗਹਿਰ ਗੰਭੀਰਾ॥**
**ਸਦਾ ਮੁਕਤੁ ਤਾਕੇ ਪੂਰੇ ਕਾਮ॥**
**ਜਾ ਕੇ ਰਿਦੈ ਵਸੈ ਹਰਿ ਨਾਮ॥੨॥**
**ਸਗਲ ਸੂਖ ਆਨੰਦ ਅਰੋਗ॥**
**ਸਮਦਰਸੀ ਪੂਰਨ ਨਿਰਜੋਗ॥**
**ਆਇ ਨ ਜਾਇ ਡੋਲੈ ਕਤ ਨਾਹੀ॥**
**ਜਾ ਕੈ ਨਾਮੁ ਬਸੈ ਮਨ ਮਾਹੀ॥੩॥**
**ਦੀਨ ਦਇਆਲ ਗੁੋਪਾਲ ਗੋਵਿੰਦ॥**
**ਗੁਰਮੁਖਿ ਜਪੀਐ ਉਤਰੈ ਚਿੰਦ॥**
**ਨਾਨਕ ਕਉ ਗੁਰਿ ਦੀਆ ਨਾਮੁ॥**
**ਸੰਤਨ ਕੀ ਟਹਲ ਸੰਤ ਕਾ ਕਾਮੁ॥੪॥**
{ਰਾਮਕਲੀ ਮ: ੫,੮੯੦}

ਐਸਾ ਅਮੋਲ ਪਦਾਰਥ, ਜੋ ਹਲਤ ਪਲਤ ਸਦਾ ਅੰਗ ਸੰਗ ਸਹਾਈ, ਸਰਬ ਸੁਖ ਦਾਤਾ, ਸਭ ਦੁਖ ਦਰਦ, ਕਲ ਕਲੇਸ਼, ਭੈ ਭਰਮ, ਚਿੰਤਾ, ਤ੍ਰਿਸ਼ਨਾ, ਈਰਖਾ ਆਦਿ ਦਾ ਨਾਸ਼ ਕਰਨੇ ਵਾਲਾ; ਸਭ ਕੀਤੇ ਕਰਮਾਂ ਦੇ, ਕਾਮ ਕ੍ਰੋਧ ਲੋਭ ਮੋਹ ਹੰਕਾਰ ਦੇ, ਹਉਮੈਂ ਦੇ ਬੰਧਨਾਂ ਤੋਂ ਛੁਡਾਉਣ ਵਾਲਾ; ਮਹਾਨ ਰਸ, ਜਿਸ ਦੇ ਸਾਹਮਣੇ ਦੁਨੀਆਂ ਦੇ ਹੋਰ ਸਭ ਰਸ ਮਾਤ ਹਨ, ਵਾਹਿਗੁਰੂ ਜੀ ਨਾਲ ਸੁਰਤ ਨੂੰ ਜੋੜਨ ਵਾਲਾ, ਵਾਹਿਗੁਰੂ ਜੀ ਦਾ ਮਿਲਾਪ ਪ੍ਰਾਪਤੀ ਕਰਾਉਣ ਵਾਲਾ ਹੈ, ਐਸੇ ਅੰਮ੍ਰਿਤ ਪਦਾਰਥ ਦੀ ਕਿਤਨੀ ਲੋੜ ਹੈ ਹਰ ਇਨਸਾਨ ਨੂੰ, ਹਰ ਵੇਲੇ, ਹਰ ਥਾਂ। ਜਿਸ ਤੋਂ ਬਾਝ ਇਨਸਾਨ ਇਨਸਾਨ ਹੀ ਨਹੀਂ ਹੈ, ਸਗੋਂ; ਪਸ਼ੂਆਂ ਤੋਂ ਵੀ ਬੁਰਾ-

**"ਚਿਰੰਕਾਲ ਪਾਈ ਦ੍ਰੁਲਭ ਦੇਹ॥**
**ਨਾਮ ਬਿਹੂਣੀ ਹੋਈ ਖੇਹ॥**
**ਪਸੂ ਪਰੇਤ ਮੁਗਧ ਤੇ ਬੁਰੀ॥**
**ਤਿਸਹਿ ਨ ਬੂਝੈ ਜਿਨਿ ਏਹ ਸਿਰੀ॥"**
{ਰਾਮਕਲੀ ਮ: ੫, ੮੯੦}



ਇਹ ਅੰਮ੍ਰਿਤ ਨਾਮ, ਗੁਰਬਾਣੀ ਵਿਚ ਸਾਰੇ ਰਮਿਆ ਹੈ, ਭਰਪੂਰ ਹੈ, ਤੇ ਇਹ ਧੁਰ ਕੀ ਬਾਣੀ- **"ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ।"** {ਗਉੜੀ ਵਾਰ ਮ:੪, ੩੦੮}

ਗੁਰੂ ਰੂਪ ਗੁਰਬਾਣੀ, ਜਗਯਾਸੂ ਨੂੰ ਨਾਮ ਦੀ ਦਾਤ ਬਖਸ਼ਣਹਾਰ ਹੈ। ਜਗਜਾਸੂ ਦੇ ਮਨ ਵਿਚ ਨਾਮ ਦਾ ਬੀਜ ਬੀਜ ਕੇ ਇਸ ਸੋਹਣੇ ਨਾਮ ਦੇ ਜੀਵਨ ਨੂੰ ਗੁਰਬਾਣੀ ਮਾਤ ਪਿਤਾ ਵਤ ਪਾਲਦੀ, ਸਦਾ ਰਾਖੀ, ਪ੍ਰਤਿਪਾਲਾ, ਸਹਾਇਤਾ ਕਰਦੀ ਦਿਨੋਂ ਦਿਨ ਤਕੜਾ ਤੇ ਉੱਚਾ ਕਰਦੀ ਹੈ ਅਰ ਅਚਰਜ ਫਲ ਤੇ ਫੁੱਲ ਇਸ ਪਾਰਜਾਤ ਬ੍ਰਿਛ ਨੂੰ ਲਗਦੇ ਹਨ, ਇਸ ਬਾਣੀ ਦੀ ਅੰਮ੍ਰਿਤ ਟੇਕ ਤੇ ਸਤਜਾ ਨਾਲ। ਜਦ ਮਨ ਇਸ ਬ੍ਰਿਛ ਨੂੰ ਮੌਲਦਾ ਦੇਖਦਾ ਤੇ ਇਸ ਦੀ ਠੰਢੀ ਛਾਉਂ ਮਾਣਦਾ ਹੈ, ਕੋਈ ਤੱਤੀ ਵਾਉ ਮਨ ਨੂੰ ਨਹੀਂ ਲਗਦੀ ਇਸ ਦੇ ਸਾਏ ਹੇਠ, ਤੇ ਇਸ ਦੇ ਫੁੱਲਾਂ ਫਲਾਂ ਦੀ ਸੁਗੰਧੀ ਅਰ ਰਸ ਨੂੰ ਚਖਦਾ ਹੈ ਤਾਂ ਵਿਸਮ ਵਿਸਮ ਹੋ-ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ ਵਾਹਿਗੁਰੂ, ਵਾਹਿਗੁਰੂ, ਕਹਿੰਦਾ ਇਸ ਰਸ-ਮਈ ਕੀਰਤਨ ਵਿਚ ਮਗਨ ਹੋ ਜਾਂਦਾ ਹੈ, ਅਰ ਕੋਈ ਅੰਮ੍ਰਿਤ ਦੀ ਫੁਹਾਰ ਪਿਆ ਪੀਂਦਾ ਹੈ:-

**"ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥**
**ਮਨੁ ਪੀਵੈ ਸੁਨਿ ਸਬਦੁ ਬੀਚਾਰਾ॥"** {ਮਾਝ ਮ: ੫, ੧੦੨}

ਐਸ ਵੇਲੇ ਸਾਡੇ ਵਿਚ, ਪੰਥ ਵਿਚ, ਦੇਸ਼ ਵਿਚ ਤੇ ਸਭ ਦੁਨੀਆਂ ਵਿਚ, ਜਿਥੇ ਜਿਥੇ ਕਮਜ਼ੋਰੀਆਂ, ਦੁਖ, ਕਲੇਸ਼ ਦਿੱਸ ਰਹੇ ਹਨ, ਉਹਨਾਂ ਸਭਨਾਂ ਦਾ ਪੂਰਾ ਇਲਾਜ, ਪੂਰੇ ਵੈਦ ਗੁਰੂ ਨਾਨਕ ਦਾ ਬਖਸ਼ਿਆ ਪੂਰਾ ਦਾਰੂ, ਇਹ ਅੰਮ੍ਰਿਤ ਨਾਮ ਹੈ!

ਸ੍ਰੀਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਗੁਰ ਬਖ਼ਸ਼ਿਆ ਇਹ ਅੰਮ੍ਰਿਤ ਪੀ ਕੇ, ਗੁਰੂ ਮਿਹਰ ਨਾਲ ਨਾਮ ਦੀ ਕਮਾਈ ਕਰ ਕੇ, ਗੁਰਮਤਿ ਨਾਮ ਅਨੁਸਾਰ ਆਪਣਾ ਜੀਵਨ ਜੀਉ ਕੇ ਇਸ ਦੇ ਰੰਗ ਰਸ ਮਾਣ ਕੇ, ਨਾਮ ਦੀ ਵਿਆਖਿਆ ਨਾਲ ਆਪਣੀ ਰਚਨਾ ਵਿਚ ਬੜੇ ਦਿਲ-ਖਿੱਚਵੇਂ ਤਰੀਕੇ ਨਾਲ ਕੀਤੀ ਹੈ।

ਜਿਤਨਾ ਨਾਮ ਜਪ, ਨਾਮ ਸਿਮਰਨ, ਸ੍ਰੀ ਭਾਈ ਵੀਰ ਸਿੰਘ ਸਾਹਿਬ ਜੀ ਨੇ ਆਪਣੀ ਲੇਖਣੀ, ਕਰਨੀ, ਰਹਿਣੀ, ਆਪਣੀ ਜੀਵਨੀ ਨਾਲ ਦ੍ਰਿੜ੍ਹਾਇਆ

ਹੈ, ਸ਼ਾਇਦ ਹੀ ਕਿਸੇ ਹੋਰ ਦੇ ਹਿੱਸੇ, ਇਸ ਜ਼ਮਾਨੇ ਵਿਚ, ਇਤਨੀ ਸੇਵਾ ਗੁਰਮਤਿ ਅਨੁਸਾਰ ਨਾਮ ਸਿਮਰਨ ਦੇ ਪ੍ਰਚਾਰ ਦੀ ਆਈ ਹੋਵੇ। ਆਪਣੇ ਸਫ਼ਲ ਗੁਰਮੁਖ ਜੀਵਨ ਵਿਚ ਕੀਤੀ ਮਹਾਨ ਸੇਵਾ ਤੋਂ ਇਲਾਵਾ ਉਹਨਾਂ ਦੀ ਅਸਚਰਜ ਦਿਲ-ਖਿੱਚ ਲੇਖਣੀ ਸਦੀਆਂ ਤਕ ਜਗਿਆਸਾ ਵਾਲੇ, ਸੱਚੀ ਤਲਾਸ਼ ਵਾਲੇ ਮਨਾਂ ਨੂੰ ਗੁਰੂ ਨਾਨਕ ਦੇ ਚਰਨਾਂ ਕੰਵਲਾਂ ਨਾਲ ਜੋੜਦੀ, ਗੁਰਬਾਣੀ ਨਾਲ ਪਾਠਕਾਂ ਦਾ ਪਿਆਰ ਲਾ ਕੇ ਇਹ ਬਾਣੀ ਦੇ ਸੋਹਣੇ ਅਰਥ, ਰਸਾਲ ਭਾਵ ਸਮਝਾਉਂਦੀ, ਗੁਰੂ ਨਾਨਕ ਦਾ ਧੁਰੋਂ ਲਿਆਂਦਾ ਅੰਮ੍ਰਿਤ ਨਾਮ ਦ੍ਰਿੜ੍ਹਾਉਂਦੀ, ਰੱਬ ਦਾ ਰਾਹ, ਪ੍ਰਭੂ ਦਾ ਪੰਥ, ਹਲਤ ਪਲਤ ਦੇ ਸੁਖ ਦਾ ਮਾਰਗ ਸਾਰੀ ਮਨੁੱਖ ਸ੍ਰੇਣੀ ਲਈ ਰੁਸ਼ਨਾਉਂਦੀ ਰਹੇਗੀ। ਭਾਈ ਵੀਰ ਸਿੰਘ ਸਾਹਿਬ ਨੇ ਸਰਬ ਸੁਖਦਾਈ ਗੁਰਮਤਿ ਨਾਮ ਤੇ ਇਸ ਨਾਮ ਜਪਣ ਵਾਲੇ ਗੁਰਮੁਖ ਜੀਵਨ ਦੀ ਵਿਆਖਿਆ ਕੀਤੀ ਹੈ ਐਨ ਗੁਰਮਤਿ ਗੁਰਬਾਣੀ ਅਨੁਸਾਰ ਤੇ ਸਤਿਗੁਰੂ ਸਾਹਿਬਾਨ ਅਰ ਗੁਰਮੁਖਿ ਗੁਰਸਿਖਾਂ ਦੇ ਅਸਚਰਜ ਜੀਵਨ ਅਨੁਸਾਰ।

ਭਾਈ ਵੀਰ ਸਿੰਘ ਸਾਹਿਬ ਦੇ ਅਲੌਕਿਕ ਸਾਹਿਤਯ ਰੂਪੀ ਬਾਗ਼ ਵਿਚ, ਜਿਥੇ ਕਈ ਸੋਹਣੇ ਸੋਹਣੇ ਰੰਗ, ਰੂਪ, ਸੁਗੰਧੀ, ਰਸ ਵਾਲੇ ਬ੍ਰਿਛ ਹਨ ਉਥੇ ਇਹ ਪਾਰਜਾਤ-**"ਪਾਰਜਾਤੁ ਇਹੁ ਹਰਿ ਕੋ ਨਾਮੁ"** ਦਾ ਬ੍ਰਿਛ ਵੀ ਹੈ, ਜਿਸ ਦੀ ਸੁਗੰਧੀ ਤੇ ਸੁੰਦਰਤਾ ਸਾਰੇ ਬਾਗ਼ ਵਿਚ ਰਮ ਰਹੇ ਹਨ। ਸ੍ਰੀ ਭਾਈ ਸਾਹਿਬ ਦੀ ਰਚਨਾ ਵਿਚੋਂ, ਉਨ੍ਹਾਂ ਦੇ ਮਨ ਵਿਚ ਮਉਲਦੇ ਪਾਰਜਾਤ ਬ੍ਰਿਛ ਦੀ ਸਰੂਰ-ਦਾਇਕ ਸੁਗੰਧੀ ਤੇ ਇਸਦੇ ਰਸ ਆਧਾਰ ਮਿਲਦੇ ਹਨ, ਤੇ ਇਸ ਬ੍ਰਿਛ ਦੇ ਰਤਨਾਂ ਨੂੰ ਪਾ ਕੇ ਪਾਠਕ ਦੀ ਸੁਰਤ ਅਮੀਰ ਹੋ ਜਾਂਦੀ ਹੈ- **"ਪ੍ਰਭ ਕਉ ਸਿਮਰਹਿ ਸੇ ਧਨਵੰਤੇ।"** ਕਿਆ ਅਸਚਰਜ ਬਾਗ਼ ਹੈ, ਗੁਰਮੁਖ ਦੀ ਲਿਖਤ, ਗੁਰ ਨਾਨਕ ਦੀ ਅੰਮ੍ਰਿਤ ਬਾਣੀ ਤੋਂ ਅੰਮ੍ਰਿਤ ਲੈ ਲੈ ਪਲਿਆ, ਸਦਾ ਹਰਿਆ, ਫੁਲਦਾ ਫਲਦਾ, ਜਿਸ ਦੇ ਫਲ ਅਮੁੱਕ ਹਨ; ਕਿਤਨੇ ਜੀਵਾਂ ਨੂੰ ਰੱਜ ਰਸ ਬਖਸ਼ਣਗੇ! ਕਿਆ ਅਖੁੱਟ ਖ਼ਜ਼ਾਨਾ ਹੈ ਇਸ ਗੁਰ ਨਾਨਕ ਦੇ ਬਖ਼ਸ਼ੇ ਭਗਤ ਭੰਡਾਰ ਵਿਚ। ਕਿਤਨੇ ਲੋੜਵੰਦਾਂ ਨੂੰ ਮਾਲਾ ਮਾਲ ਕਰੇਗਾ! ਹਾਂ, ਠੀਕ ਹੈ, ਲੋੜਵੰਦਾਂ ਨੂੰ! ਜਿਸ ਦੇ ਭਾਗ ਉਦੈ ਹੋਸਨ, ਜੋ ਮਨ ਦੀ ਸਦਾ ਅਮਿਟ ਭੁੱਖ ਨੂੰ ਅਘਾਉਣ ਵਾਲਾ ਭੋਜਨ, ਤੇ ਅਤ੍ਰਿਪਤ ਤ੍ਰਿਸ਼ਨਾ ਨੂੰ ਤ੍ਰਿਪਤਾਉਣ ਵਾਲਾ ਧਨ ਲੱਭਦਾ ਹੈ, ਉਸ ਲੋੜਵੰਦ ਨੂੰ ਇਸ ਬਾਗ਼ ਵਿਚੋਂ ਅੰਮ੍ਰਿਤ ਰਸ ਤੇ ਇਸ ਖ਼ਜ਼ਾਨੇ ਵਿਚੋਂ ਅਮੋਲ ਰਤਲ ਲਭਣਗੇ।



ਇਸ ਲਈ ਸ੍ਰੀ ਭਾਈ ਸਾਹਿਬ ਜੀ ਦੀ ਰਚਨਾ ਵਿਚੋਂ, ਵਿਸ਼ੇਸ਼ ਕਰਕੇ ਨਾਮ ਬਾਬਤ ਉਨ੍ਹਾਂ ਦੇ ਕੁਝ ਬਚਨ, ਸੰਖੇਪ ਰੂਪ ਵਿਚ, Extracts ਉਨ੍ਹਾਂ ਦੀਆਂ ਰਚਿਤ ਪੁਸਤਕਾਂ ਵਿਚੋਂ ਸੰਕਲਤ ਕਰ ਕੇ ਇਸ ਛੋਟੀ ਜਿਹੀ ਪੁਸਤਕ ਵਿਚ ਦਿਤੇ ਗਏ ਹਨ, ਤੇ ਨਾਲ ਜਿਥੋਂ ਉਹ ਬਚਨ ਲਏ ਹਨ ਉਸ ਪੁਸਤਕ ਦਾ ਹਵਾਲਾ (ਤੇ ਅਕਸਰ ਸਫ਼ਾ ਯਾ ਸਿਰਲੇਖ ਵੀ ਦੇ ਦਿਤਾ ਹੈ) ਤਾਕਿ ਖੋਜੀ ਸਜਣ ਉਸ ਪੁਸਤਕ ਵਿਚੋਂ ਹੋਰ ਪੜ੍ਹ ਕੇ ਪੂਰੀ ਵਾਕਫ਼ੀ ਲੈ ਸਕਣ ਉਸ ਆਸ਼ੇ ਦੀ।

ਇਹ ਐਕਸਟਰੈਕਟਸ (Extracts) ਸੰਕਲਤ ਕਰਨ ਦੀ ਸੇਵਾ, ਤੇ ਫਿਰ (ਪਹਿਲੀ ਛਾਪ ਦੇ) ਪਰੂਫ਼ ਪੜ੍ਹਨ ਦੀ ਸੇਵਾ (ਸ੍ਵ) ਸ: ਨਰਿੰਦਰ ਸਿੰਘ ਜੀ M.A.(Retd. D.P.M.G.) ਨੇ ਕੀਤੀ ਹੈ, ਤੇ ਇਸ ਪ੍ਰੇਮ-ਮਈ ਘਾਲ ਲਈ ਉਨ੍ਹਾਂ ਦਾ ਬਹੁਤ ਬਹੁਤ ਧੰਨਵਾਦ ਹੈ। ਉਨ੍ਹਾਂ ਦੀ ਸ਼ਰਧਾ ਤੇ ਪ੍ਰੇਮ ਨੇ, ਇਹ ਸੇਵਾ ਕਰਦਿਆਂ, ਇਸ ਖ਼ਜ਼ਾਨੇ ਤੋਂ ਬੜਾ ਅਨੰਦ ਪਾਇਆ ਹੈ, ਤੇ ਜਿਵੇਂ ਉਹ ਆਪ ਕਹਿੰਦੇ ਹਨ, ਇਨ੍ਹਾਂ ਐਕਸਟਰੈਕਟਸ ਨੂੰ ਮੁੜ ਮੁੜ ਪੜ੍ਹਨ ਨਾਲ -ਲਿਖਣ ਤੇ ਪਰੂਫ਼ ਪੜ੍ਹਨ ਲਈ- ਉਨ੍ਹਾਂ ਨੂੰ ਅਚਰਜ ਰਸ ਆਇਆ ਹੈ, ਤੇ ਓਹ ਫੇਰ ਫੇਰ ਪੜ੍ਹਦੇ ਰੱਜਦੇ ਨਹੀਂ। ਉਹ ਕਹਿੰਦੇ ਹਨ, ਇਥੋਂ ਗੁਰੂ ਆਸ਼ੇ ਦੇ ਗੂਹਜ ਗੂਹਜ ਗੂੜ੍ਹ ਭਾਵ ਸਮਝ ਕੇ ਗੁਰਬਾਣੀ ਦੇ ਪਾਠ, ਵਿਚਾਰ ਦਾ ਸੁਆਦ ਉਨ੍ਹਾਂ ਨੂੰ ਜ਼ਿਆਦਾ ਆਉਂਦਾ ਹੈ। ਸ੍ਰੀ ਭਾਈ ਵੀਰ ਸਿੰਘ ਸਾਹਿਬ ਜੀਉ ਨੇ ਗੁਰਮਤਿ ਗੁਰਬਾਣੀ ਦੇ ਅਮੋਲ ਵਿਚਾਰ ਆਪਣੀ ਰਚਨਾ ਵਿਚ ਭਰੇ ਹਨ, ਆਸ ਹੈ ਸੁਹਿਰਦ ਪਾਠਕ ਇਨ੍ਹਾਂ ਤੋਂ ਪੂਰਾ ਰਸ ਮਾਣਨਗੇ।

ਸ੍ਰੀ ਭਾਈ ਸਾਹਿਬ ਜੀ ਦੀ ਸਾਰੀ ਛਪੀ ਅਣਛਪੀ ਰਚਨਾ ਦੇ ਸਭ ਹੱਕ ਡਾ: ਬਲਬੀਰ ਸਿੰਘ ਜੀ Ph.D (London) ਮੈਨੇਜਿੰਗ ਡਾਇਰੈਕਟਰ ਪੰਜਾਬ ਐਂਡ ਸਿੰਧ ਬੈਂਕ ਲਿਮਿਟਿਡ, ਡੇਹਰਾਦੂਨ, ਪਾਸ ਰਾਖਵੇਂ ਹਨ,* ਤੇ ਉਨ੍ਹਾਂ ਨੇ ਕ੍ਰਿਪਾ ਪੂਰਬਕ ਇਸ ਟਰੈਕਟ ਨੂੰ ਇਕ ਵਾਰ ਛਪਣ ਦੀ ਆਗਿਆ ਦਿਤੀ ਹੈ, ਜਿਸ ਲਈ ਭਾਈ ਵੀਰ ਸਿੰਘ ਸਟੱਡੀ ਸਰਕਲ, ਨਵੀਂ ਦਿੱਲੀ ਉਨ੍ਹਾਂ ਦਾ ਬਹੁਤ ਧੰਨਵਾਦੀ ਹੈ।

ਹਰਭਜਨ ਸਿੰਘ (ਡਾਕਟਰ, ਐਫ.ਆਰ.ਸੀ.ਐਸ.)
ਪ੍ਰਧਾਨ, ਭਾਈ ਸਾਹਿਬ ਵੀਰ ਸਿੰਘ ਸਟੱਡੀ ਸਰਕਲ, ਨਵੀਂ ਦਿੱਲੀ

---

* ਅਪ੍ਰੈਲ, 1963 ਤੋਂ ਏਹ ਅਧਿਕਾਰ ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ ਪਾਸ ਹਨ।

# ਗੁਰਮਤਿ ਨਾਮੁ

## ਤੀਜੀ ਛਾਪ ਦਾ ਪੁਨਰ ਪ੍ਰਕਾਸ਼ਨ

**ਸਤਿਕਾਰ** ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀਆਂ ਰਚਨਾਵਾਂ ਵਿਚੋਂ 'ਗੁਰਮਤਿ ਨਾਮ' ਸੰਬੰਧੀ ਗੁਰਬਾਣੀ ਦੇ ਅਧਾਰ ਤੇ ਭਾਈ ਸਾਹਿਬ ਜੀ ਦੇ ਪ੍ਰਗਟ ਕੀਤੇ ਖ਼ਿਆਲਾਂ ਦਾ ਇਹ ਸੰਗ੍ਰਹਿ ਅੱਗੇ ਦੋ ਵਾਰ ਛਪ ਚੁਕਾ ਹੈ। ਪਹਿਲੀ ਵਾਰ ਇਹ ਭਾਈ ਸਾਹਿਬ ਭਾਈ ਵੀਰ ਸਿੰਘ ਸਟੱਡੀ ਸਰਕਲ ਨਵੀਂ ਦਿੱਲੀ ਦੇ ਉਦੱਮ ਦੁਆਰਾ ੧੯੫੮ ਵਿਚ ਤੇ ਫਿਰ ੧੫-੪-੧੯੬੦ ਨੂੰ ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ਦੁਆਰਾ ਛਪਿਆ ਸੀ। ਇਸ ਵਿਚ ਆਏ ਗੁਰਮਤਿ ਨਾਮ ਸੰਬੰਧੀ ਭਾਈ ਸਾਹਿਬ ਜੀ ਦੇ ਵਿਚਾਰ ਨਿਰੋਲ ਗੁਰਬਾਣੀ ਦਾ ਗੂੜ੍ਹ ਮੁਤਾਲਿਆ ਤੇ ਆਪਣੇ ਨਿਜੀ ਜੀਵਨ ਨੂੰ ਉਨ੍ਹਾਂ ਅਨੁਸਾਰ ਢਾਲ ਕੇ ਉਨ੍ਹਾਂ ਨੇ ਪ੍ਰਾਪਤ ਕੀਤੇ ਨਿਜ ਤਜਰਬਿਆਂ ਦੇ ਅਧਾਰ ਤੇ ਆਪ ਨੇ ਲਿਖੇ ਹਨ। ਏਹ ਵਿਚਾਰ ਐਸੇ ਹਨ ਜੋ ਗੁਰਮਤਿ ਮਾਰਗ ਪਰ ਟੁਰਨ ਵਾਲੇ ਜਗਯਾਸੂਆਂ ਲਈ, ਉਹਨਾਂ ਦੀ ਘਾਲ ਵਿਚ ਆਉਣ ਵਾਲੀਆਂ ਔਕੜਾਂ ਤੇ ਕਠਨਾਈਆਂ ਦਾ ਸੁਹਣੀ ਤਰ੍ਹਾਂ ਹੱਲ ਕਰਕੇ ਜਗਜਾਸੂ ਨੂੰ ਇਸ ਮਾਰਗ ਤੇ ਟੋਰਨ ਲਈ ਰਾਹਨੁਮਾਈ ਬਖਸ਼ਦੇ ਹਨ, ਤੇ ਆਮ ਸੰਗਤਾਂ ਵਿਚ ਪਰਮ ਸੁਖਦਾਈ ਸਮਝੇ ਗਏ ਹਨ। ਅਨੇਕ ਸੱਜਣਾਂ ਨੇ ਦੱਸਿਆ ਹੈ ਕਿ ਇਸ ਦੇ ਮੁਤਾਲਿਆ ਨੇ ਉਹਨਾਂ ਦੇ ਇਸ ਆਦਰਸ਼ਕ ਮਾਰਗ ਤੇ ਟੁਰਦਿਆਂ ਪੇਸ਼ ਆਏ ਸੰਸੇ ਤੇ ਕਠਨਾਈਆਂ ਸੁਹਣੀ ਤਰ੍ਹਾਂ ਦੂਰ ਕੀਤੀਆਂ ਤੇ ਨਾਮ ਸਿਮਰਨ ਦਾ ਮਾਰਗ ਸੌਖਾ ਸਪੱਸ਼ਟ ਕਰਕੇ ਇਸ ਮਾਰਗ ਤੇ ਟੁਰਨ ਦਾ ਸ਼ੌਕ ਤੇ ਰਾਹਨੁਮਾਈ ਬਖ਼ਸ਼ੀ ਹੈ। ਇਹ ਛੋਟੀ ਜਿਹੀ ਪੁਸਤਕ ਹੁਣ ਦੁਰਲਭ ਹੋ ਰਹੀ ਸੀ, ਪਰ ਸੰਗਤਾਂ ਦੀ ਮੰਗ ਵਧ ਰਹੀ ਸੀ, ਸੋ ਗੁਰਮਤਿ ਨਾਮ ਦੇ ਗੁਰਸਿਖੀ ਮਾਰਗ ਦੇ ਪ੍ਰਚਾਰ ਹਿੱਤ ਚੀਫ਼ ਖ਼ਾਲਸਾ ਦੀਵਾਨ ਵਲੋਂ ਉੱਦਮ ਕੀਤਾ ਗਿਆ ਹੈ ਕਿ ਇਸ ਨੂੰ ਤੀਜੀ ਵਾਰ ਮੁੜ ਛਾਪ ਕੇ ਨਾਮ ਪਿਆਸੀਆਂ ਆਤਮਾਵਾਂ ਲਈ ਸੁਲਭ ਕਰ ਦਿਤਾ ਜਾਏ।



ਜਿਵੇਂ ਕਿ ਡਾਕਟਰ ਹਰਭਜਨ ਸਿੰਘ ਜੀ ਦੀ ਲਿਖੀ ਭੂਮਿਕਾ ਵਿਚ ਦਸਿਆ ਗਿਆ ਹੈ, ਇਸ ਸੰਗ੍ਰਹਿ ਦਾ ਉੱਦਮ ਸ੍ਰੀਮਾਨ ਸਰਦਾਰ ਨਰਿੰਦਰ ਸਿੰਘ ਜੀ ਡਿਪਟੀ ਪੋਸਟ ਮਾਸਟਰ ਜਨਰਲ (ਰੀਟਾਇਰਡ) ਜੀ ਦਾ ਹੈ। ਪਹਿਲੀਆਂ ਦੋ ਛਾਪਾਂ ਵਿਚ ਇਹ ਕੇਵਲ ਅੰਕ ੩੪ ਤਕ ਹੀ ਛਪੀ ਸੀ ਤੇ ਇਸ ਤੀਜੀ ਛਾਪ ਵਿਚ ਉਨ੍ਹਾਂ ਨੇ ਉਸ ਤੋਂ ਪਿਛੋਂ ਦਾ ਮੈਟਰ ਹੋਰ ਵਧਾ ਦਿਤਾ ਹੈ, ਇਸ ਲਈ ਉਨ੍ਹਾਂ ਦੀ ਘਾਲ ਦਾ ਅਤਿ ਧੰਨਵਾਦ ਹੈ।

ਭਾਈ ਸਾਹਿਬ ਜੀ ਦੀਆਂ ਸਮੂਹ ਰਚਨਾਵਾਂ ਦਾ ਕਾਪੀ ਰਾਈਟ "ਭਾਈ ਵੀਰ ਸਿੰਘ ਸਾਹਿਤਜ ਸਦਨ, ਨਵੀਂ ਦਿੱਲੀ" ਦੁਆਰਾ ਸੁਰੱਖਿਅਤ ਹੈ, ਜਿਨ੍ਹਾਂ ਤੋਂ ਇਕ ਵਾਰ ਪ੍ਰਕਾਸ਼ਨ ਦੀ ਆਗਯਾ ਲੈ ਕੇ ਧੰਨਵਾਦ ਸਹਿਤ ਇਹ ਸੰਗ੍ਰਹਿ ਸੰਗਤਾਂ ਦੇ ਲਾਭ ਹਿੱਤ ਤੀਜੀ ਵਾਰ ਚੀਫ਼ ਖ਼ਾਲਸਾ ਦੀਵਾਨ ਵਲੋਂ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ।

{ਨਵੰਬਰ, ੧੯੬੪} ਆਨਰੇਰੀ ਸਕਤ੍ਰ

ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ।

## ਚੌਥੀ ਛਾਪ

**ਤੀਜੀ** ਛਾਪ ਦੀ ਸਮਾਪਤੀ ਉਪਰੰਤ 'ਭਾਈ ਵੀਰ ਸਿੰਘ ਸਾਹਿਤਜ ਸਦਨ' ਪਾਸੋਂ ਮੁੜ ਆਗਿਆ ਪ੍ਰਾਪਤ ਕਰਕੇ ਇਹ ਸੰਸਕਰਣ ਛਾਪਿਆ ਜਾ ਰਿਹਾ ਹੈ ਤੀਜੀ ਛਾਪ ਨਾਲੋਂ ਇਸ ਦੇ ਅਖ਼ੀਰ ਸ: ਨਰਿੰਦਰ ਸਿੰਘ ਜੀ ਨੇ ਹੋਰ ਗੁਰਬਾਣੀ ਦੀਆਂ ਤੁਕਾਂ ਜੋ ਨਾਮ ਦੀ ਮਹਿਮਾ ਅਹਿਮੀਅਤ ਆਦਿ ਦਸਦੀਆਂ ਹਨ, ਚੁਣ ਚੁਣ ਕੇ ਵਧਾਈਆਂ ਹਨ, ਉਨ੍ਹਾਂ ਦੀ ਇਸ ਘਾਲ ਦਾ ਧੰਨਵਾਦ ਹੈ।

{ਜੁਲਾਈ, ੧੯੬੮} ਪ੍ਰਰਾਥਕ ਸੰਤ ਸਿੰਘ

ਆਨਰੇਰੀ ਸਕੱਤ੍ਰ ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ।

# ਪੰਜਵੀਂ ਛਾਪ

**ਪੰਜਵੀਂ** ਛਾਪ ਵਿਚ ਨਾਮ ਸਿਮਰਨ ਦੇ ਵਿਸ਼ੇ ਤੇ ਹੀ ਕੁਛ ਹੋਰ ਵਾਧਾ ਕੀਤਾ ਗਿਆ ਹੈ।

{ਅਕਤੂਬਰ, ੧੯੭੨} ਸਕੱਤ੍ਰ

ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ।

# ਛੇਵੀਂ ਤੇ ਸੱਤਵੀਂ ਛਾਪ

**ਛੇਵੀਂ** ਤੇ ਸਤਵੀਂ ਛਾਪ ਪੰਜਵੀਂ ਦਾ ਹੀ ਉਤਾਰਾ ਹਨ। ਇਹਨਾਂ ਵਿਚ ਕੋਈ ਤਬਦੀਲੀ ਨਹੀਂ ਕੀਤੀ ਗਈ। ਛੇਵੀਂ ਅਗਸਤ, ੧੯੭੫ ਵਿਚ ਤੇ ਸਤਵੀਂ ਦਸੰਬਰ, ੧੯੮੬ ਵਿਚ ਛਪਕੇ ਤਿਆਰ ਹੋਈ ਹੈ।

{ਦਸੰਬਰ, ੧੯੮੬} ਸਕੱਤ੍ਰ

ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ।

# ਅੱਠਵੀਂ ਛਾਪ-ਬੇਨਤੀ

**੧੯੮੬** ਤੋਂ ਬਾਦ ਦਾ ਕੋਈ ਐਡੀਸ਼ਨ ਸਾਡੀ ਨਜ਼ਰ ਵਿਚ ਨਹੀਂ ਆਇਆ। ਜੇਕਰ ਕਿਸੇ ਪਾਠਕ ਪਾਸ ਹੋਵੇ ਤਾਂ ਉਸ ਦੇ ਛਪਣ ਦੀ ਤਰੀਖ/ਸਾਲ ਲਿੱਖ ਭੇਜਣ ਦੀ ਕਿਰਪਾਲਤਾ ਕਰਨੀ ਜੀ।

ਇਹ ਹੱਥਲੀ ਅੱਠਵੀਂ ਐਡੀਸ਼ਨ ਦੇ ਛਾਪਣ ਸਮੇਂ ਸਾਡੀਆਂ ਨਜ਼ਰਾਂ ਵਿਚ ਇਸੇ ਨਾਮ "ਗੁਰਮਤਿ ਨਾਮੁ" ਦੀ ਇਕ ਹੋਰ ਛੋਟਾ ਜਿਹਾ ਟ੍ਰੈਕਟ ਨਜ਼ਰ ਆਇਆ। ਇਹ ਪੁਸਤਕ ਭਾਈ ਵੀਰ ਸਿੰਘ ਸਾਹਿਤ ਸਦਨ ਵਲੋਂ ਹੀ ਛਾਪੀ ਗਈ ਸੀ ਤੇ ਸਦਨ ਦੇ ਉਸ ਵਕਤ ਦੇ ਸਕਤ੍ਰ ਸ. ਹਰਬੰਸ ਸਿੰਘ ਜੀ ਨੇ ਸੰਕਲਤ ਕੀਤੀ ਸੀ। ਇਹ ਕੇਵਲ ੪੫ ਪੰਨੇ ਦੀ ਛੋਟੀ ਜਿਹੀ ਪੁਸਤਕ ਹੈ। ਇਸ ਵਿਚ ਕੁਝ ਥੋੜਾ ਜਿਹਾ ਹਿਸਾ ਤਾਂ ਪੁਰਾਣੀ ਪੁਸਤਕ ਵਿਚੋਂ ਹੀ ਲਿਆ

 

ਗਿਆ ਹੈ ਤੇ ਕੁਝ ਨਵਾਂ ਵਧਾਇਆ ਹੈ। ਇਹ ਛੋਟੀ ਪੁਸਤਕ ਪਹਿਲੀ ਵਾਰੀ ੧੯੮੬ ਵਿਚ ਤੇ ਫੇਰ ਦੁਬਾਰਾ ੨੦੦੩ ਵਿਚ ਛਪੀ ਸੀ। ਇਸ ਹਥਲੀ ਪੁਸਤਕ ਵਿਚ ਸ. ਹਰਬੰਸ ਸਿੰਘ ਜੀ ਵਾਲੀ ਪੁਸਤਕ ਵਿਚ ਜੋ ਨਵੇਂ extracts ਪਾਏ ਗਏ ਸਨ ਓਹ ਇਥੇ ਵੀ ਲੈ ਲਏ ਗਏ ਹਨ। ਹੁਣ ਅਗੋਂ ਤੋਂ ਇਸੇ ਹੀ ਪੁਸਤਕ ਦੀ ਛਪਾਈ ਸਮੱਗ੍ਰ ਰੂਪ ਵਿਚ ਹੋਇਆ ਕਰੇਗੀ।

ਇਹ ਪੁਸਤਕ ਹੁਣ ਕੰਮਪਿਊਅਰਾਈਜ਼ (Computerize) ਕਰ ਦਿਤੀ ਗਈ ਹੈ। ਇਹ ਯਤਨ ਕਰਦਿਆਂ ਕੁਝ ਗਲਤੀਆਂ ਹੋ ਗਈਆਂ ਹੋਣਗੀਆਂ। ਜੇਕਰ ਸੁਹਿਰਦ ਪਾਠਕਾਂ ਨੂੰ ਕੋਈ ਗਲਤੀ ਨਜ਼ਰ ਆਵੇ ਤਾਂ ਕਿਰਪਾ ਕਰਕੇ ਭਾਈ ਵੀਰ ਸਿੰਘ ਸਾਹਿਤ ਸਦਨ ਦੇ ਦਫ਼ਤਰ ਜ਼ਰੂਰ ਲਿਖ ਭੇਜਣ। ਅਸੀਂ ਧੰਨਵਾਦੀ ਹੋਵਾਂਗੇ ਤੇ ਅਗੇ ਤੋਂ ਸੁਧਾਈ ਕਰਨ ਦੀ ਕੋਸ਼ਿਸ਼ ਕਰਾਂਗੇ।

{,੨੦੦੬}

ਭਾਈ ਵੀਰ ਸਿੰਘ ਸਾਹਿਤ ਸਦਨ
ਨਵੀਂ ਦਿੱਲੀ।

ਨੋਟ:- ਇਸ ਪੁਸਤਕ ਦੇ ਅੰਕ ੭ ਦਾ ਜੋ ਪਹਿਲਾ ਹਿਸਾ ਹੈ ਓਹ ਖਾਲਸਾ ਟ੍ਰੈਕਟ ਸੁਸਾਈਟੀ ਦੇ ਟ੍ਰੈਕਟ ਨੰ: ੪੩੯ ਦਾ ਮੁਖਬੰਦ ਹੈ ਜੋ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਆਪਣੀ ਹੀ ਰਚਨਾ ਹੈ। ਟ੍ਰੈਕਟ ਦਾ ਸਿਰਲੇਖ ਹੈ "ਨਾਮ"। ਇਹ ਟ੍ਰੈਕਟ ਪਹਿਲੀ ਵਾਰ ੧੯੫੮ ਤੋਂ ਪਹਿਲਾਂ ਛਪਿਆ ਸੀ ਫੇਰ ਇਸ ਦੀ ਦੂਜੀ ਐਡੀਸ਼ਨ ੧੫ ਜੁਲਾਈ ੧੯੭੧ ਨੂੰ ਟ੍ਰੈਕਟ ਨੰ: ੧੩੯੦ ਕਰਕੇ ਛਪੀ। ਇਸ ਟ੍ਰੈਕਟ ਵਿਚ ਭਾਈ ਸਾਹਿਬ ਜੀ ਨੇ "ਨਾਮ" ਸਬੰਧੀ ਗੁਰਬਾਣੀ ਦੇ ਸ਼ਬਦ ਸੰਕਲਤ ਕੀਤੇ ਹਨ ਜੋ ਬਹੁਤ ਹੀ ਲਾਭਦਾਇਕ ਹਨ। ਇਹ ਟ੍ਰੈਕਟ ਹੁਣ ਸਟਾਕ ਵਿਚ ਨਹੀਂ ਹੈ। ਇਸ ਵਾਸਤੇ ਇਸਨੂੰ ਜਲਦੀ ਛਾਪਣ ਦਾ ਉਪਰਾਲਾ ਕੀਤਾ ਜਾ ਰਿਹਾ ਹੈ।

ੴ ਸਤਿਗੁਰ ਪ੍ਰਸਾਦਿ॥

'ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ
ਹਰਿ ਕੀਰਤਿ ਹਮਰੀ ਰਹਰਾਸਿ॥'
(ਗੂਜ:ਮ:੪-੧੦)

# ਗੁਰਮਤਿ ਨਾਮੁ

{ਅਰਦਾਸ}

"ਮੰਗਤ ਜਨ ਦੀਨ ਖਰੇ ਦਰਿ ਠਾਢੇ
ਅਤਿ ਤਰਸਨ ਕਉ ਦਾਨੁ ਦੀਜੈ॥
ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ
ਮੋ ਕਉ ਗੁਰਮਤਿ ਨਾਮੁ ਦ੍ਰਿੜੀਜੈ॥"
{ਕਲਿਆਨ ਮ; ੪, ੧੩੨੫}

"ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ
ਜਿਸੁ ਹਿਰਦੈ ਹਰਿ ਨਾਮੁ ਮੁਰਾਰਿ॥
ਮਸਤਕਿ ਭਾਗੁ ਹੋਵੈ ਜਿਸੁ ਲਿਖਿਆ
ਸੋ ਗੁਰਮਤਿ ਹਿਰਦੈ ਹਰਿ ਨਾਮੁ ਸਮ੍ਹਾਰਿ॥"
{ਭੈਰਉ ਮ; ੪, ੧੧੩੪-੩੫}

"ਸਾਸ ਸਾਸ ਸਾਸ ਹੈ ਜੇਤੇ ਮੈਂ ਗੁਰਮਤਿ ਨਾਮੁ ਸਮ੍ਹਾਰੇ॥
ਸਾਸੁ ਸਾਸੁ ਜਾਇ ਨਾਮੈ ਬਿਨੁ ਸੋ ਬਿਰਥਾ ਸਾਸੁ ਬਿਕਾਰੇ॥"
{ਨਟ ਮ; ੪, ੯੮੦}

"ਖਿਨੁ ਪਲੁ ਰਹਿ ਨ ਸਕਉ ਬਿਨੁ ਸੇਵਾ
ਮੈ ਗੁਰਮਤਿ ਨਾਮੁ ਸਮ੍ਹਾਰੈ॥"
{ਨਟ ਮ; ੪, ੯੮੦}



# 1. ਨਾਮ ਦਾ ਅਰਥ

**ਨਾਮ :** {ਸੰ:੧ ਸੰਸਕ੍ਰਿਤ, ਨਾਮਨ੍, ਮ੍ਨਾ=ਅਭਯਾਸ ਤੋਂ। ਫ਼ਾਰਸੀ, ਨਾਮ}
੧. ਕਿਸੇ ਵਸਤੂ ਦਾ ਨਾਉਂ, ਸੰਗਯਾ, ਨਾਮ। ਯਥਾ:-

**'ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ।'**
{ਧਨਾ: ਨਾਮ-੨, ੬੯੩}

੨. ਜਿਸ ਦਾ ਅਭਯਾਸ ਕੀਤਾ ਜਾਵੇ, ਪਰਮੇਸ਼ੁਰ ਦਾ ਨਾਮ। ਪਰਮੇਸਰ ਦੇ ਨਾਮ ਤੋਂ ਤਾਤਪਰਜ ਉਸ ਦੇ ਨਾਮ ਦਾ, ਉਸ ਦੇ ਗੁਣਾਂ ਦਾ ਧਿਆਨ ਧਰਕੇ ਅਭਯਾਸ ਕਰਨ ਤੋਂ ਹੈ, ਜਿਸ ਕਰਕੇ ਅੰਤਹਕਰਣ ਦੀ ਸ਼ੁਧੀ ਅਰ ਨਾਮ ਦੀ ਪ੍ਰਾਪਤੀ ਹੁੰਦੀ ਹੈ। ਜਿਹਬਾ ਦੇ ਉਚਾਰਨ ਤੋਂ ਨਾਮ ਵਿਚ ਅਭੇਦਤਾ ਤਕ ਦੇ ਸਾਰੇ ਅਭਯਾਸ ਨੂੰ ਨਾਮ ਕਹਿ ਦੇਂਦੇ ਹਨ। ਯਥਾ:- **"ਬਰਨ ਸਹਿਤ ਜੋ ਜਾਪੈ ਨਾਮੁ॥"**(੧੧੬੭) ਤਥਾ:-**"ਨਾਮ ਤਤੁ ਸਭ ਹੀ ਸਿਰਿ ਜਾਪੈ॥"**{ਸਿਧ; ਗੋ:-੫੦, ੯੪੩} ਨਾਮ ਹੀ (ਕਲਿਯੁਗ ਵਿਚ ਤਰਨ ਲਈ) (ਤਤ=) ਸਾਰ ਵਸਤੂ ਰੂਪ ਸਾਰਿਆਂ ਤੋਂ ਸ਼ਿਰੋਮਣੀ ਜਾਣੀਦਾ ਹੈ।
੩. ਗਯਾਨ ਸਰੂਪ। ਯਥਾ- 'ਸਤਿ ਨਾਮੁ'- (ਸਤਿ=) ਤ੍ਰੈ ਕਾਲ ਅਬਾਧ ਸਦਾ ਇਕ ਰਸ ਤੇ (ਨਾਮ=) ਗਯਾਨ ਸਰੂਪ ਹੈ। {ਸ੍ਰੀ ਗੁਰੂ ਗ੍ਰੰਥ ਕੋਸ਼,੭੧੧}

## ਗੁਰਬਾਣੀ ਵਿਚ ਨਾਮ

**ਨਾਮ :** ਇਸ ਦਾ ਸੰਸਕ੍ਰਿਤ ਰੂਪ ਹੈ 'ਨਾਮਨ੍'-ਧਾਤੂ ਹੈ 'ਮ੍ਨਾ'=ਯਾਦ ਰਖਣਾ, ਯਾਦ ਕਰਨਾ। 'ਨਾਮਨ੍'-ਤੋਂ ਪ੍ਰਾਕ੍ਰਿਤ ਤੇ ਪੰਜਾਬੀ ਰੂਪ ਹੈ 'ਨਾਮ'। ਇਸ ਦਾ ਫ਼ਾਰਸੀ ਰੂਪ ਬੀ ਨਾਮ ਹੀ ਹੈ ਤੇ ਅੰਗ੍ਰੇਜ਼ੀ ਰੂਪ ਨੇਮ (Name) ਹੈ। ਇਸ ਦਾ ਅਰਥ ਹੈ ਜਿਸ ਪਦ ਕਰਕੇ ਕਿਸੇ ਨੂੰ ਹੋਰਨਾਂ ਤੋਂ ਵਿਸ਼ੇਸ਼ਤਾ ਦੇ ਕੇ ਸੱਦਿਆ ਜਾਏ ਯਾ ਆਪਣੇ ਆਪ ਨੂੰ ਉਸ ਨਾਲ ਸੰਬੰਧਤ ਕਰਨੇ ਹਿਤ ਉਸ ਨੂੰ ਸੰਬੋਧਿਤ ਕੀਤਾ ਜਾਏ, ਉਹ ਨਾਮ ਹੈ। ਕਿਸੇ ਵਸਤੂ ਦਾ ਵਾਚਕ ਪਦ ਜੋ ਅਰਥ ਦਾ ਲਖਾਯਕ ਹੋਵੇ, ਯਥਾ:-

**"ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ॥"**
{ਧਨਾਸਰੀ ਨਾਮਦੇਵ-੨, ੬੯੩}

੨. ਗੁਰਬਾਣੀ ਵਿਚ 'ਨਾਮ' ਨੂੰ 'ਨਾਉ', 'ਨਾਵ', 'ਨਾਇ' ਰੂਪਾਂ ਵਿਚ ਵੀ ਲਿਖਿਆ ਹੈ, ਯਥਾ:-"**ਨਾਉ ਤੇਰਾ ਨਿਰੰਕਾਰ ਹੈ।**" {ਵਾਰ ਆਸਾ ਮ:੧,੪੬੫}

"**ਨਾਵੈ ਅੰਦਰਿ ਹਉ ਵਸਾ॥**"

{ਸਿਰੀ ਰਾਗੁ ਮ:੧, ੫੫}

"**ਸਾਚਾ ਸਾਹਿਬੁ ਸਾਚੁ ਨਾਇ॥**"

{ਜਪੁਜੀ,ਪੰ.੨}

੩. ਗੁਰਬਾਣੀ ਵਿਚ ਇਹ ਪਦ ਵਿਸ਼ੇਸ਼ ਕਰਕੇ, 'ਪਰਮੇਸ਼ਰ ਦੇ ਨਾਮ' ਦਾ ਵਾਚਕ ਹੋ ਕੇ ਆਯਾ ਹੈ...। ਯਥਾ-

"**ਨਾਮ ਤਤੁ ਸਭ ਹੀ ਸਿਰਿ ਜਾਪੈ...।**"

{ਰਾਮਕਲੀ ਮ:੧ ਸਿਧ ਗੋਸਟਿ-੫੦, ੯੪੩}

ਪਰਮੇਸ਼ਰ ਦਾ ਨਾਮ ਹੀ ਸਾਰ ਵਸਤੂ ਤੇ ਸਭ ਤੋਂ ਸ਼ਿਰੋਮਣੀ ਜਾਣੀਦਾ ਹੈ।...

੪. ਅਕਾਲ ਪੁਰਖ ਆਪ 'ਸਤਜ' ਹੈ। ਮਾਨੁਖ ਸਰੀਰ ਵਿਚ ਜੋ ਸ਼ੁਧ ਚੇਤਨ ਹੈ ਉਹ ਉਸੇ ਦੀ ਅੰਸ਼ ਹੈ:-"**ਕਹੁ ਕਬੀਰ ਇਹੁ ਰਾਮ ਕੀ ਅੰਸੁ॥**"{ਗੌਂਡ ਕਬੀਰ ਜੀ, ਪੰ. ੮੭੧}

ਜੈਸੇ ਉਹ ਅੰਸ਼ੀ-ਪਰਮਾਤਮਾਂ-ਆਪ ਅਮਰ, ਅਰਥਾਤ ਅਮਿਟ ਹੈ, ਤਿਵੇਂ ਇਹ ਅੰਸ਼ ਅਮਿਟ ਅਰਥਾਤ ਅਮਰ ਹੈ। 'ਸਤਯ' ਅੰਸ਼ੀ ਦੀ ਅੰਸ਼ ਸਤਜ ਹੈ, 'ਨਾਮ' ਗੁਰਬਾਣੀ ਅਨੁਸਾਰ ਦੋਹਾਂ ਦਾ ਮੇਲਣ-ਹਾਰ, ਅਰਥਾਤ, ਦੋਹਾਂ ਦੇ ਵਿਚਾਲੇ ਮੇਲਣਹਾਰ ਸਤਜਾ ਹੈ। ਦੋ ਸਤਜ ਵਸਤੂਆਂ ਦੀ ਮੇਲਣ-ਹਾਰ ਵਸਤੂ ਸਤਜ ਦੇ ਸਿਵਾ ਹੋਰ ਕੀਹ ਹੋ ਸਕਦੀ ਹੈ?

ਗੁਰਬਾਣੀ ਅਨੁਸਾਰ ਵਾਹਿਗੁਰੂ ਜੀ ਆਖਦੇ ਹਨ ਕਿ ਨਾਮ ਦੇ ਵਿਚ ਆਪ ਵਸਦਾ ਹਾਂ-

"**ਨਾਵੈ ਅੰਦਰਿ ਹਉ ਵਸਾ ਨਾਉ ਵਸੈ ਮਨਿ ਆਇ॥**"

{ਸਿਰਿ ਰਾਗੁ ਮ:੧ ਅਸਟਪਦੀ-੪, ਪੰ. ੫੫}

ਫਿਰ ਗੁਰੂ ਜੀ ਨੇ ਫੁਰਮਾਇਆ ਹੈ:-

"**ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥**"



{ਸੁਖਮਨੀ, ਪੰ. ੨੬੩}

੫. ਜਿਸ ਤਰ੍ਹਾਂ ਗੁਰਬਾਣੀ ਨੇ ਨਿਰੰਕਾਰ ਨੂੰ ਨਿਰੰਜਣ, ਅਗੰਮ, ਅਗੋਚਰ ਤੇ ਅਲਖ ਆਦਿ ਵਿਸ਼ੇਸ਼ਣਾਂ ਨਾਲ ਯਾਦ ਕੀਤਾ ਹੈ, ਇਸੀ ਤਰ੍ਹਾਂ 'ਨਾਮ' ਨੂੰ ਭੀ ਕੀਤਾ ਹੈ, ਯਥਾ:-

**"ਨਾਮ ਨਿਰੰਜਨੁ ਅਗਮੁ ਅਗੋਚਰੁ ਸਤਿਗੁਰਿ ਦੀਆ ਬੁਝਾਏ॥"**

{ਵਡ: ਮ: ੩, ਛੰਤ-੪, ਪੰ. ੫੮੫}

ਫੇਰ ਫੁਰਮਾਇਆ ਹੈ:-

**"ਨਾਮੁ ਨਿਰੰਜਨ ਅਲਖੁ ਹੈ ਕਿਉ ਲਖਿਆ ਜਾਈ॥**
**ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ॥**
**ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ॥**
**ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ॥"**

{ਸਾਰੰਗ ਵਾਰ ਮ:੪-੧੩, ਪੰ. ੧੨੪੨}

ਪਹਿਲੀ ਤੁਕ ਵਿਚ ਕਿਹਾ ਸੀ ਨਾਮ ਨਿਰੰਜਨ ਹੈ, ਅਗਮ ਹੈ, ਅਗੋਚਰ ਹੈ। ਇਨ੍ਹਾਂ ਤੁਕਾਂ ਵਿਚ ਦਸਿਆ ਹੈ ਕਿ ਨਿਰੰਜਨ ਦਾ ਨਾਮ ਪਰਮਾਤਮ ਦੇਵ ਦੀ ਤਰ੍ਹਾਂ ਅਲੱਖ ਹੈ, ਫੇਰ ਉਹ ਸਭ ਥਾਂ ਪਰਮਾਤਮਾ ਦੀ ਤਰ੍ਹਾਂ ਵਿਆਪਕ ਹੈ, ਇਕ- ਦੇਸੀ ਨਹੀਂ। ਵਿਆਪਕ ਹੋਣ ਕਰਕੇ ਸਭ ਦੇ ਨਾਲ ਹੈ। ਫੇਰ ਉਹ ਵਿਆਪਕ ਹੋਣ ਕਰਕੇ ਸਭ ਦੇ ਹਿਰਦੇ ਵਿਚ ਹੈ, ਜੋ ਪੂਰਾ ਗੁਰੂ ਜਗਜਾਸੂ ਦੇ ਹਿਰਦੇ ਵਿਚ ਵਸ ਰਿਹਾ ਦਿਖਾ ਦੇਂਦਾ ਹੈ। ਫਿਰ ਫੁਰਮਾਉਂਦੇ ਹਨ-

**"ਇਸੁ ਕਾਇਆ ਅੰਦਰਿ ਬਹੁਤੁ ਪਸਾਰਾ॥**
**ਨਾਮੁ ਨਿਰੰਜਨੁ ਅਤਿ ਅਗਮ ਅਪਾਰਾ॥"**

{ਮਾਝ ਮ;੩, ਅਸਟਪਦੀ-੬, ਪੰ. ੧੧੨}

ਅਰਥਾਤ ਦੇਹ ਦੇ ਅੰਦਰ ਬਹੁਤ ਪਸਾਰਾ ਹੈ ਉਹ ਵਿਆਪਕ ਨਾਮ ਦੇਹੀ ਦੇ ਅੰਦਰ (ਮਨ ਵਿਚ ਮੌਜੂਦ) ਹੈ। ਇਥੇ ਫੇਰ ਨਾਮ ਨੂੰ ਨਿਰੰਜਨੁ ਤੇ ਅਗਮ ਅਪਾਰਾ ਆਖਿਆ ਹੈ:

**"ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ॥"**

{ਮਾਝ ਮਹਲਾ ੩, ਅਸਟ:-੨੯, ਪੰ. ੧੨੭}

ਇਨ੍ਹਾਂ ਪ੍ਰਮਾਣਾਂ ਦੀ ਵੀਚਾਰ ਤੋਂ ਸਿੱਧ ਹੁੰਦਾ ਹੈ ਕਿ ਨਾਮ ਵਾਹਿਗੁਰੂ ਜੀ

ਨਾਲ ਅਭੇਦ, ਉਸ ਦੀ ਕੋਈ ਆਪਣੀ ਕਲਾ ਵਿਆਪਕ ਵਸਤੂ ਹੈ। ਉਸੇ ਵਾਂਙੂ ਮਾਇਆ ਰਹਿਤ ਹੈ ਤੇ ਉਸੇ ਵਾਂਙੂ ਹੀ ਅਲਖ ਹੈ। ਫਿਰ ਇਹ ਇਨਸਾਨੀ ਹਿਰਦੇ ਵਿਚ ਵੀ ਵਜਾਪਕ ਹੈ। ਉਸਨੂੰ ਲਖਣਾ ਹੈ ਤੇ ਲੱਖਤਾ ਗੁਰੂ ਤੋਂ ਮਿਲਦੀਹੈ, ਜੋ ਉਸ ਨੂੰ ਹਿਰਦੇ ਵਿਚ (ਦਿਖਾ) ਲਖਾ ਦੇਵੇਗਾ। ਗੁਰੂ ਕਿਸ ਤਰ੍ਹਾਂ ਦਿਖਾਲਦਾ ਹੈ? ਗੁਰ ਪ੍ਰਸਾਦਿ ਨਾਲ ਤੇ ਆਪਣੇ ਦੱਸੇ ਨਾਮ ਅਭਿਆਸ ਨਾਲ। ਇਸ ਤੋਂ ਪਤਾ ਚਲਿਆ ਕਿ ਸਾਡਾ 'ਨਾਮ ਸਿਮਰਣ' ਸਾਨੂੰ ਉਹ ਵਜਾਪਕ ਤੇ ਹਿਰਦੇ ਅੰਦਰ ਵਸਦੇ ਵਜਾਪਕ ਨਾਮ ਨਾਲ ਜੋੜ ਦੇਵੇਗਾ; ਗੋਯਾ ਵਜਾਪਕ ਨਾਮ ਤੇ ਸਿਮਰਿਆ ਜਾ ਰਿਹਾ ਨਾਮ ਦੁਹਾਂ ਦਾ ਸੰਗਮ ਹੁੰਦਾ ਹੈ ਤੇ ਉਹ ਸੰਗਮ ਭੀ ਨਾਮ ਹੀ ਕਹੀਦਾ ਹੈ।

ਇਸ ਵਜਾਪਕ ਨਾਮ ਨਾਲ ਮਿਲਾਪ ਦਾ ਪਤਾ ਸੁਖਮਨੀ ਸਾਹਿਬ ਵਿਚ ਐਉਂ ਦਿਤਾ ਹੈ:-

**"ਨਾਮ ਕੇ ਧਾਰੇ ਸਗਲੇ ਜੰਤ॥**
**ਨਾਮ ਕੇ ਧਾਰੇ ਖੰਡ ਬ੍ਰਹਮੰਡ॥**
**ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ॥**
**ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥**
**ਨਾਮ ਕੇ ਧਾਰੇ ਆਗਾਸ ਪਾਤਾਲ॥**
**ਨਾਮ ਕੇ ਧਾਰੇ ਸਗਲ ਆਕਾਰ॥**
**ਨਾਮ ਕੇ ਧਾਰੇ ਪੁਰੀਆ ਸਭ ਭਵਨ॥**
**ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ॥**
**ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ॥**
**ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ॥"**

{ਸੁਖਮਨੀ ੧੬-੫, ਪੰ. ੨੮੩}

ਭਾਵ ਇਹ ਕਿ ਇਕ ਨਾਮ ਹੈ ਜੋ ਵਜਾਪਕ ਹੈ, ਉਹ ਸਭ ਨੂੰ ਧਾਰ ਰਿਹਾ ਹੈ। ਜੋ ਜਗਤਾਸੂ ਸੁਣ ਕੇ ਸਿਮਰਣ ਵਾਲੇ ਨਾਮ ਵਿਚ ਲਗ ਜਾਏਗਾ ਉਸ ਨੂੰ ਪਰਮਾਤਮਾ ਆਪਣੇ ਇਸ ਨਾਮ ਵਿਚ ਲਾ ਲਵੇਗਾ। ਉਹ ਪੁਰਖ ਚੌਥੇ ਪਦ ਵਿਚ ਪਹੁੰਚ ਜਾਏਗਾ ਤੇ ਮੁਕਤੀ ਪਾ ਲਵੇਗਾ।

੬. ਇਸ ਤੋਂ ਪਤਾ ਲਗਾ ਕਿ ਨਾਮ ਨਿਰਾ ਸੰਗਜਾ ਮਾਤ੍ਰ ਨਹੀਂ, ਨਾਮ ਜਪ ਹੈ, ਨਾਮ ਸਿਮਰਣ ਹੈ, ਨਾਮ ਲਿਵ ਹੈ, ਨਾਮ ਵਜਾਪਕ ਨਾਮ ਵਿਚ ਪਹੁੰਚ ਕੇ



ਤਦਰੂਪ ਹੁੰਦਾ ਹੈ। ਅੰਤ ਨਾਮ ਨਾਮੀ ਦੀ ਅਭੇਦਤਾ ਹੈ। ਅਰਥਾਤ ਨਾਮ-ਪ੍ਰੇਮੀ ਨਾਮੀ (ਵਾਹਿਗੁਰੂ) ਨੂੰ ਪ੍ਰਾਪਤ ਹੋ ਜਾਂਦਾ ਹੈ; ਯਥਾ:-

**"ਵਾਹੁ ਵਾਹੁ ਪੂਰੇ ਗੁਰ ਕੀ ਬਾਣੀ।**
**ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ।"**

{ਸੂਹੀ ਮ:੩, ਅਸਟ:-੨, ਪੰ. ੭੫੪}

ਇਸ ਕਰ ਕੇ ਗੁਰਬਾਣੀ ਅਨੁਸਾਰ ਨਾਮ ਇਕ ਆਤਮ ਵਿਦਜਾ ਹੈ, ਜੋ ਜਗਜਾਸੂ ਦੀ ਈਸ਼ਵਰ ਪ੍ਰਾਪਤੀ ਦੀ ਅਕਾਂਖਜਾ ਤੋਂ ਲੈ ਕੇ, ਜਪ ਤੋਂ ਆਰੰਭ ਹੋ ਕੇ, ਸਾਂਈ ਮਿਲਾਪ ਤਕ ਲੈ ਜਾਂਦੀ ਹੈ। ਸਾਂਈ ਦੀ ਸਿਫ਼ਤ ਸਲਾਹ, ਕੀਰਤਨ, ਉਸ ਅਗੇ ਬੇਨਤੀ, ਉਸ ਦਾ ਸ਼ੁਕਰ, ਧੰਨਵਾਦ ਆਦਿ ਮਨ ਦੇ ਉੱਚੇ ਭਾਵ ਉਸ ਨਾਮ ਦੇ ਸਹਾਯਕ ਹਨ, ਜੋ ਉਸ ਨੂੰ ਨਿਰਾ ਸਾਧਨ ਮਾਤ੍ਰ ਨਹੀਂ ਰਹਿਣ ਦੇਂਦੇ, ਨਾਮ ਨੂੰ ਉਹ ਜੀਉਂਦਾ ਜਾਗਦਾ ਪ੍ਰੇਮ ਬਣਾ ਦੇਂਦੇ ਹਨ, ਤੇ ਇਸ ਸਾਧਨ ਨੂੰ ਜੀਵਤ ਸਾਧਨ ਬਣਾ ਦੇਂਦੇ ਹਨ ਅਤੇ ਸਾਧਕ ਨੂੰ ਭੀ ਜਿਵਾ ਦੇਂਦੇ ਹਨ:-

**"ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥"**

{ਮਾਝ ਵਾਰ ਮ; ੧-੧੦, ਪੰ. ੧੪੨}

ਸੋ ਨਾਮ ਪ੍ਰੇਮ ਹੈ ਤੇ ਪ੍ਰੇਮ ਪ੍ਰਾਪਤੀ ਹੈ:-

**"ਅੰਤਰਿ ਪ੍ਰੇਮੁ ਪਰਾਪਤਿ ਦਰਸਨੁ॥"**

{ਮਾਰੂ ਮਹਲਾ ੧-੧੧, ਪੰ. ੧੦੩੨}

ਪੁਨਾ-

**"ਸਾਚ ਕਹੌਂ ਸੁਨ ਲੇਹੁ ਸਭੈ**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਯੋ॥"**

{ਅਕਾਲ ਉਸਤਤਿ}

{ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ, ਪਹਿਲੀ ਪੋਥੀ ਸਫਾ ੧੩ ਤੋਂ ੧੬}



## 2. ਨਾਮ ਜਪ ਦੁਆਰਾ ਪਤਿ ਦੀਆਂ ਪੌੜੀਆਂ

**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥**

{ਜਪੁਜੀ-੩੨, ਪੰ. ੭}

੧. **ਪਹਿਲਾਂ** ਨਾਮ ਅਭਿਆਸੀ ਰਸਨਾ ਨਾਲ ਨਾਮ ਦਾ ਜਾਪ ਕਰਦਾ ਹੈ। ਇਹ ਭਾਵ ਉਸ ਦੇ ਮਨ ਵਿਚ ਚਾਹੀਏ ਕਿ ਇਹ ਨਾਮ ਜਗਤ ਦੇ ਮਾਲਕ ਦਾ ਹੈ, ਜੋ ਸਾਡਾ ਪ੍ਰੀਤਮ ਹੈ ਤੇ ਸਾਨੂੰ ਪ੍ਰੇਮ ਕਰਦਾ ਹੈ, ਇਹ ਭਾਵਨਾ ਚਾਹੀਏ ਕਿ ਇਸ ਨਾਮ ਦੇ ਅਭਿਆਸ ਨੇ ਧਿਆਨ ਨੂੰ ਉਸ ਵਿਚ ਲੈ ਜਾਣਾ ਹੈ। ਗੁਰੂ ਸਾਹਿਬ ਜੀ ਦੀ ਆਗਿਆ ਹੈ:-

**"ਰਸਨਾ ਜਪੀਐ ਏਕੁ ਨਾਮ"॥**

{ਗਉੜੀ ਮ:੫, ਪੰ. ੨੧੧}

ਫਿਰ ਫਲ ਦੱਸਦੇ ਹਨ:-

**"ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥"**

{ਸੂਹੀ ਮ:੧-੧, ਪੰ. ੭੨੮}

੨. ਇਸ ਤਰ੍ਹਾਂ ਦੇ ਭਾਵ ਤੇ ਭਾਵਨਾਂ ਨਾਲ ਕੀਤਾ ਜਪ ਕੁਛ ਸਮੇਂ ਵਿਚ ਸਿਮਰਨ ਬਣ ਜਾਂਦਾ ਹੈ, ਅਰਥਾਤ ਹਿਰਦੇ ਵਿਚ ਨਾਮ ਜਾ ਟਿਕਦਾ ਹੈ। ਆਗਿਆ ਹੈ:-

**"ਹਿਰਦੈ ਨਾਮੁ ਵਸਾਇਹੁ"॥**

{ਸੋਰਠ ਮ:੫-੫੨, ਪੰ. ੬੨੧}

ਇਹ ਫਲ ਦੱਸਦੇ ਹਨ:-

**"ਹਿਰਦੈ ਏਕੋ ਨਾਮੁ ਵਸੈ ਹਉਮੈ ਦੁਬਿਧਾ ਮਾਰਿ॥"**

{ਆਸਾ ਮ:੩ ਅਸਟ;-੩੬, ਪੰ. ੪੨੯}

**"ਹਿਰਦੈ ਨਾਮੁ ਸਦਾ ਕਿਰਤਾਰਥੁ॥"**

{ਬਿਲਾਵਲ ਮ:੧ ਅਸਟ:-੨, ਪੰ. ੮੩੨}

**"ਹਿਰਦੈ ਨਾਮੁ ਸਦਾ ਧੁਨਿ ਨਿਹਚਲ....॥"**

{ਸਾਰੰਗ ਮ:੧-ਅਸਟ:-੧, ਪੰ. ੧੨੩੨}



੩. ਜਦੋਂ ਮਨ ਤਨ ਇਸ ਸਿਮਰਣ ਵਿਚ ਰਚ ਜਾਂਦੇ ਹਨ, ਮੈਲ ਦੂਰ ਹੋ ਜਾਂਦੀ ਹੈ, ਤਦ ਨਾਮ ਰਸ ਰੂਪ ਹੋ ਜਾਂਦਾ ਹੈ। ਰੋਮ ਰੋਮ ਵਿਚ ਇਕ ਪ੍ਰਤੀਤੀ ਯਾ ਅਹਿਸਾਸ ਹੋ ਆਉਂਦਾ ਹੈ ਕਿ ਮਾਨੋ ਹਰ ਰੋਮ ਵਿਚ ਨਾਮ ਰਸ ਹੈ, ਇਸ ਨੂੰ ਰੋਮ ਰੋਮ ਧਿਆਉਣਾ ਕਹੀਦਾ ਹੈ।

ੳ- **"ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥"**

{ਸਿਧਿ ਗੋਸਟਿ-੨੭, ਪੰ. ੯੪੧}

ਅ- **"ਰੋਮਿ ਰੋਮਿ ਹਰਿ ਉਚਰੈ ਖਿਨੁ ਖਿਨੁ ਹਰਿ ਸੋਈ॥"**

{ਵਾਰ ਸਾਰੰਗ ਮ: ੪-੨੫, ਪੰ. ੧੨੪੭}

ੲ- **"ਰੋਮੇ ਰੋਮਿ ਰੋਮਿ ਰੋਮੇ ਮੈ ਗੁਰਮੁਖਿ ਰਾਮੁ ਧਿਆਏ ਰਾਮ॥"**

{ਆਸਾ ਮ:੪-ਛੰਤ ੯-੩, ਪੰ. ੪੪੩}

ਇਹ ਜੋ ਰੋਮ ਰੋਮ ਵਿਚ ਨਾਮ ਦੀ ਰਸ ਰੂਪਤਾ ਹੈ, ਇਹੋ ਲੱਖ, ਵੀਹ ਲੱਖ ਹੋਣਾ ਹੈ। ਇਕ ਵੇਰ ਨਾਮ ਕਹਿਣ ਨਾਲ ਫੇਰ ਇਹ ਸਾਰਾ ਗੇੜ ਮਾਨੋ ਜੀਭ ਨਾਲ ਕਿਹਾ ਵੀਹ ਲੱਖ ਤੁੱਲ ਹੋ ਜਾਂਦਾ ਹੈ। ਲੱਖਾਂ ਕਰੋੜਾਂ ਦੀ ਗਿਣਤੀ ਨਹੀਂ ਗਿਣ ਸਕੀਦੀ, ਭਾਵ ਹੈ ਕਿ ਲਗਾਤਾਰ ਹੋ ਜਾਂਦਾ ਹੈ। ਲੱਖਾਂ ਕਰੋੜਾਂ ਕਹਿਣ ਤੋਂ ਭਾਵ ਅਤਿ ਬਹੁੱਲਤਾ ਦਾ ਹੋਇਆ ਕਰਦਾ ਹੈ।

੪. ਇਹ ਨਾਮ ਦੀ 'ਨਾਮ ਰਸ ਰੂਪ ਪ੍ਰਤੀਤੀ' ਫਿਰ ਸਰੀਰ ਵਿਚ ਹੀ ਨਹੀਂ ਅਟਕਦੀ, ਕਈ ਵੇਰ ਚਾਰ ਚਫੇਰੇ ਪ੍ਰਤੀਤ ਦੇਂਦਾ ਹੈ ਕਿ ਇਹ ਨਾਮ ਰਸ ਸਾਰੇ ਭਰਪੂਰ ਹੈ। ਜਿਧਰ ਨਜ਼ਰ ਜਾਂਦੀ ਹੈ ਸੁੰਦਰਤਾ ਤੇ ਰਸ ਦਾ ਪ੍ਰਭਾਵ ਛਾ ਰਿਹਾ ਸਹੀ ਹੁੰਦਾ ਹੈ। ਵਣ ਤ੍ਰਿਣ ਨਾਮ ਹੀ ਨਾਮ ਹੋ ਰਿਹਾ ਦਿਸਦਾ ਹੈ:-

**"ਧਰਤਿ ਪਾਤਾਲੁ ਅਕਾਸੁ ਹੈ ਮੇਰੀ ਜਿੰਦੂੜੀਏ<br>ਸਭ ਹਰਿ ਹਰਿ ਨਾਮੁ ਧਿਆਵੈ ਰਾਮ॥<br>ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੂੜੀਏ<br>ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ॥"**

{ਬਿਹਾਗੜਾ ਮ:੪, ਛੰਤ-੪, ਪੰ. ੫੪੦}

੫. ਇਸ ਤੋਂ ਅਗੇ ਫੇਰ ਜਗਦੀਸ਼ੁਰ ਦੀ ਆਪਣੀ ਮਿਹਰ ਨਾਲ ਤਦਰੂਪਤਾ ਵਿਚ ਲੈ ਜਾਂਦੇ ਹਨ, ਯਥਾ:-

**"ਜਨ ਨਾਨਕੁ ਹਰਿ ਹਰਿ ਹੋਇਆ ਹਰਿ ਹਰਿ ਮਨੁ ਵੁਠਾ॥"**

{ਆਸਾ ਮ:੪, ਛੰਤ-੧੨, ਪੰ. ੪੫੧}

**"ਬਾਂਹ ਪਕੜਿ ਠਾਕੁਰਿ ਹਉ ਘਿਧੀ.....॥"**

{ਜੈਤ: ਮ:੫, ਛੰਤ-੧, ਪੰ. ੭੦੪}

**"ਨਾਨਕ ਨਦਰੀ ਨਦਰਿ ਨਿਹਾਲ॥"**

{ਜਪੁਜੀ,੩੮, ਪੰ.੮}

(ਸੰਥਿਆ ਸ੍ਰੀ ਗੁਰੂ ਸਾਹਿਬ, ਪੋਥੀ ਪਹਿਲੀ, ਪੰਨਾ ੧੫੬-੧੫੭)

ਨਾਮ ਸਿਮਰਨ ਇਕ ਲਗਾਤਾਰੀ ਅੰਤ੍ਰੀਵ ਲਗਨ ਵਾਹਿਗੁਰੂ ਜੀ ਨਾਲ ਹੈ। {ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਪਹਿਲੀ,੪੦੯}



# 3. ਨਾਮ ਜਪ ਦਾ ਤਰੀਕਾ

**'ਜਪੁ'** {ਸੰਸ:,ਜਪ੍=ਬੋਲਣਾ। ੨.ਐਸਾ ਬੋਲਣਾ ਜੋ ਸੁਣੀਵੇ ਨਾ। ਪਾਠ, ਚੁਪ ਚਾਪ ਦਾ ਪਾਠ} ਮੰਤ੍ਰ ਦਾ ਉਚਾਰਣਾ, ਪਾਠ। .....ਜਪ ਕਰਨ ਦਾ ਭਾਵ ਏਸ ਤਰ੍ਹਾਂ ਦਾ ਰਟਨ ਮਾਤ੍ਰ ਨਹੀਂ, ਜਿਸ ਤਰ੍ਹਾਂ ਕਿ ਮਸ਼ੀਨ ਵਿਚੋਂ ਕੋਈ ਆਵਾਜ਼ ਹੁੰਦੀ ਹੈ। ਮਸ਼ੀਨ ਨਿਰਜਿੰਦ ਹੈ, ਜਪਣ ਵਾਲਾ ਸਜਿੰਦ ਹੈ। ਜਪਣ ਵਾਲੇ ਦਾ ਧਿਆਨ, ਜਪ ਕਰਦਿਆਂ, 'ਜਪ' ਜਿਸ ਨੂੰ ਜਣਾਉਂਦਾ ਹੈ, ਉਸ ਵਲ ਸੁਤੇ ਹੀ ਜਾਣਾ ਹੈ, ਚਾਹੇ ਥੋੜਾ ਜਾਵੇ, ਚਾਹੇ ਬਹੁਤਾ। ਇਹੋ 'ਜਪੁ' ਦਾ ਪ੍ਰਯੋਜਨ ਹੈ ਕਿ ਜਪ ਨਾਲ ਤਵੱਜੋ ਮੁੜ-ਮੁੜ ਜਪੇ ਜਾਣ ਵਾਲੇ ਵਲ ਮੋੜਾ ਖਾਵੇ।

**"ਧਾਵਤੁ ਵਰਜਿ ਰਹਾਏ॥"**

{ਰਾਮ:ਮ:੧, ਸਿਧ ਗੋਸਟਿ ੬੪}

ਇਸੇ ਲਈ ਹੁਕਮ ਹੈ ਕਿ ਜਪ ਸਮੇਂ ਜੇ ਮਨ ਦੌੜੇ ਤਾਂ ਓਸ ਨੂੰ ਵਰਜ ਵਰਜ ਕੇ ਜਪ ਦੇ ਲਕਸ਼ ਵਲ ਪਾਏ। ਫੇਰ ਜਿਸ ਤੇ ਮਨ ਬਾਰ ਬਾਰ ਜੁੜੇਗਾ, ਉਸ ਨਾਲ ਖਿੱਚ ਹੋ ਜਾਏਗੀ, ਇਹੋ ਖਿੱਚ ਮੇਲ ਕਰਾਵੇਗੀ।......



ਇਸ ਕਰਕੇ ਜਪੇ ਜਾਣ ਵਾਲੇ ਪਦ ਦੇ ਅਰਥ ਭਾਵ ਵਿਚ ਦਿਲ ਦੇ ਕੇ ਜਪ ਕਰੇ ਯਾ ਜਪ ਬਾਣੀ ਪੜ੍ਹੇ ਤਾਂ ਮਨ ਦੀ ਤਵੱਜੋ, ਜੋ ਖਿੰਡੀ ਰਹਿੰਦੀ ਹੈ, ਉਹ ਜਪੇ ਜਾਣ ਵਾਲੇ ਤੇ ਪਏ ਤੇ ਉਸ ਇਕੋ ਉਤੇ ਪਵੇ।......

ਧਿਆਨ ਨੂੰ ਜੋੜਨ ਦਾ ਵਸੀਲਾ ਨਾਮ ਦਾ ਜਪ ਹੈ, ਨਾਮ ਦਾ ਸਿਮਰਨ ਹੈ, ਜਿਸ ਨਾਲ ਚੇਤੇ ਵਾਲੀ ਸ਼ਕਤੀ ਕਹੋ, ਸੁਰਤ ਕਹੋ, ਮਨ ਕਹੋ ਅੰਦਰਲੇ ਨੇ ਤਵੱਜੋ ਨੂੰ ਬਾਹਰੋਂ ਅੰਦਰ ਨੂੰ ਕਰਨਾ ਹੈ। ਨਾਮ ਨੇ ਬਾਹਰ ਜਾਂਦੀ ਸੁਰਤ ਅੰਤਰ-ਮੁਖਿ ਕਰਨੀ ਹੈ ਤੇ ਅੰਤ ਧਿਆਨ ਹੋੜ ਕੇ ਉਸ ਇਕ ਤੇ ਕਾਇਮ ਹੋ ਜਾਣਾ ਹੈ। ਐਉਂ ਉਸ ਦੀ, ਜੋ ਅੰਦਰੇ ਹੈ, ਲੱਖਤਾ ਪ੍ਰਾਪਤ ਹੋ ਜਾਣੀ ਹੈ, ਜੋ ਮਨ ਬੁਧਿ ਆਤਮਾ ਵਿਚ ਮੌਜੂਦ ਹੈ ਤੇ ਸਾਡੀ ਭੁੱਲ ਕਰਕੇ ਲਖਿਆ ਨਹੀਂ ਸੀ ਜਾਂਦਾ, 'ਯਾਦ' ਨਾਲ ਲਖਿਆ ਜਾਵੇਗਾ।......

ਦਾਨਿਆਂ ਨੇ ਕੁਛ ਖਿਆਲ ਜਪ ਦੀ ਸਫ਼ਲਤਾ ਦੇ ਸਹਾਇਕ ਵਰਣਨ ਕੀਤੇ ਹਨ, ਜੋ ਇਸ ਪ੍ਰਕਾਰ ਹਨ:-

੧. ਜਪ ਲਈ ਸਥਾਨ, ਜਿਥੋਂ ਤਕ ਹੋ ਸਕੇ ਸੁੱਛ ਹੋਵੇ, ਤੇ ਜਿੰਨਾਂ ਏਕਾਂਤ ਮਿਲ ਸਕੇ ਪ੍ਰਾਪਤ ਕੀਤਾ ਜਾਵੇ।

੨. ਸਰੀਰ ਇਸ਼ਨਾਨ ਯਾ ਪੰਜ ਇਸ਼ਨਾਨੇ ਨਾਲ ਸੁੱਛ ਕੀਤਾ ਜਾਵੇ, ਪਰ ਜੇ ਸਰੀਰ ਝੱਲ ਸਕੇ ਤਾਂ।

੩. ਹੋਰ ਗੱਲਾਂ ਬਾਤਾਂ ਵਲੋਂ, ਮਨ ਜਪ ਵੇਲੇ, ਚੁੱਪ ਹੋਵੇ।

੪. ਜੋ ਬਾਣੀ ਦਾ ਪਾਠ, ਮੂਲ ਮੰਤ੍ਰ ਦਾ ਜਪ ਯਾ ਨਾਮ ਜਪਣਾ ਹੈ, ਉਸ ਦੇ ਭਾਵ ਵਿਚ ਸਮਝ ਤੇ ਸ਼ਰਧਾ ਹੋਵੇ।

੫. ਮਨ ਸਾਵਧਾਨ ਰਹੇ। ਜੋ ਜਪ, ਜਿਸ ਨੂੰ ਲਖਾਉਂਦਾ ਹੈ, ਉਸ ਵੱਲੋਂ ਤਵੱਜੋ ਉਠ ਉਠ ਕੇ ਹੋਰ ਹੋਰ ਪਾਸੇ ਜਾਵੇ ਤਾਂ ਉਸ ਨੂੰ ਵਰਜ ਵਰਜ ਕੇ ਆਪਣੇ ਭਾਵ ਤੇ ਰੱਖੇ।

੬. ਚਿਰ ਤੀਕ ਨਿਤਾਪ੍ਰਤਿ ਅਭਿਆਸ ਕਰੇ।

੭. ਵੇਲਾ ਸਭ ਤੋਂ ਚੰਗਾ ਅੰਮ੍ਰਿਤ ਵੇਲਾ ਹੈ। ਉਂਞ ਨਾਮ ਜਪਣੇ ਦਾ ਵੇਲਾ ਹਰ ਵੇਲੇ ਹੈ। ਖ਼ਾਸ ਕਰ ਗ੍ਰਿਹਸਤੀਆਂ ਲਈ, 'ਵਿਹਲ ਦੇ ਵੇਲੇ' ਨਾਮ ਸੰਭਾਲ ਲਈ ਉੱਤਮ ਵੇਲੇ ਹਨ।

੮. ਕਈ ਤਬੀਅਤਾਂ ਨੂੰ ਸਵੇਰ-ਸਾਰ ਏਕਾਂਤ ਪਾਸੇ ਵੱਲ ਸੈਰ ਕਰਨ ਨਿਕਲਿਆਂ ਸਹਿਜੇ ਸਹਿਜੇ ਪਾਠ ਕਰਨਾ ਯਾ ਸਿਮਰਨ ਜਪ ਕਰਨਾ ਵਧੇਰੇ

ਸੁਖਦਾਈ ਤੇ ਰਸਮਯ ਹੁੰਦਾ ਹੈ, ਸੋ ਆਪੋ ਆਪਣੇ ਸਰੀਰ ਦੀਆਂ ਲੋੜਾਂ ਦਾ ਵਿਚਾਰ ਕਰ ਲੈਣਾ ਉਚਿਤ ਹੈ। ਸਾਰੇ ਸਰੀਰ ਤੇ ਉਨ੍ਹਾਂ ਦੇ ਮਿਜ਼ਾਜ਼ ਤੇ ਤਾਕਤਾਂ ਇਕ ਤੁੱਲ ਨਹੀਂ ਹੁੰਦੀਆਂ। ਸਾਰਾ ਦਿਨ ਰੋਟੀ ਕਮਾਉਣ ਦੀ ਘਾਲ ਕਰਨ ਵਾਲਿਆਂ ਦੇ ਸਰੀਰ ਸਾਰਾ ਦਿਨ ਵਿਹਲਿਆਂ ਵਾਲੀ ਝਾਲ ਨਹੀਂ ਝੱਲ ਸਕਦੇ। ਸੋ ਹਰ ਸਜਣ ਨੂੰ ਨਾਮ ਦੀ ਘਾਲ ਚਾਹੀਏ, ਪਰ ਸਹਿਜ ਰੰਗ ਵਿਚ, ਕਿਉਂਕਿ ਇਸ ਮਾਰਗ ਦਾ ਨਾਮ ਹੀ 'ਸਹਜ' ਹੈ।

## ਕੁਛ ਪੱਥ (ਪ੍ਰਹੇਜ਼) ਭੀ ਲੋੜੀਦੇ ਹਨ:-

੧. ਭੁੱਖੋਂ ਵੱਧ ਖਾਣਾ। ੨. ਨੀਦੋਂ ਵੱਧ ਸੌਣਾਂ। ੩. ਆਲਸ ਵਿਚ ਹੋਣਾ। ੪. ਮਨ ਨੂੰ ਵਿਖੇਪ ਵਿਚ ਪਾਉਣਾ। ੫. ਸਰੀਰਕ ਲੋੜ ਨਾਲੋਂ ਘੱਟ ਸੌਣਾਂ।

## ਪਾਠ ਤੇ ਜਪ ਤ੍ਰੈ ਹਨ:-

੧. ਬਾਣੀ ਦਾ- ਜੈਸੇ ਨਿਤਨੇਮ ਦੀ ਬਾਣੀ ਜਪੁਜੀ ਸਾਹਿਬ ਆਦਿਕ।
੨. ਮੂਲ ਮੰਤਰ ਦਾ- '੧ਓ' ਤੋਂ 'ਗੁਰਪ੍ਰਸਾਦਿ' ਤਕ ਯਾ 'ਹੋਸੀ ਭੀ ਸਚੁ' ਤਕ।
੩. ਨਾਮ- 'ਵਾਹਿਗੁਰੂ ਗੁਰ-ਮੰਤ੍ਰ ਹੈ ਜਪਿ ਹਉਮੈ ਖੋਈ।' {ਭਾਈ ਗੁ: ਵਾਰ ੧੩-੨}

ਨਾਮ ਪਹਿਲੋਂ ਰਸਨਾ ਨਾਲ ਜਪੀਦਾ ਹੈ, ਜਿਸ ਨੂੰ 'ਜਪੁ' ਕਹੀਦਾ ਹੈ (ਕੋਸ਼ਾਂ ਵਿਚ ਜਪੁ ਦੇ ਅਰਥ ਚੁੱਪ-ਚਾਪ ਪਾਠ ਕਰਨਾ ਭੀ ਹੈ, ਪਰ ਵਰਤੋਂ ਵਿਚ 'ਜਪੁ ਹੈ ਰਸਨਾ ਨਾਲ' ਤੇ 'ਸਿਮਰਨ ਹੈ ਮਨ ਨਾਲ' ਜਾਪ ਕਰਨਾ)। ਫਿਰ ਇਹ ਸੂਖਮ ਹੋ ਕੇ ਅੰਦਰ ਚਲਾ ਜਾਂਦਾ ਹੈ। ਮਨ ਵਿਚ ਗਿਆਂ ਇਸ ਨੂੰ 'ਸਿਮਰਨ' ਕਹੀਦਾ ਹੈ। ਜਦੋਂ ਭੁੱਲਦਾ ਨਹੀਂ, ਆਪੇ ਹੁੰਦਾ ਹੈ ਤੇ ਸਰੀਰ ਵਿਚ ਇਕ ਸੰਗੀਤਕ ਭਾਵ ਵਾਂਙੂ ਜਾਰੀ ਰਹਿੰਦਾ ਹੈ ਤਾਂ 'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ' (ਸਿਧ ਗੋਸਟਿ ੨੭, ਪੰ. ੯੪੧) ਕਹੀਦਾ ਹੈ। ਜਦ ਨਾਮੀ ਦੀ ਲੱਖਤਾ ਹੋ ਆਉਂਦੀ ਹੈ ਤਾਂ 'ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ' (ਗਉ: ਸੁਖ: ੨੩-੨) ਦਾ ਅਨੁਭਵ ਹੋ ਆਉਂਦਾ ਹੈ।

ਨਾਮ ਜਪ ਤੇ ਨਾਮ ਸਿਮਰਨ ਦੇ ਨਾਲ ਸਤਿਗੁਰ ਜੀ ਨੇ ਬਾਣੀ ਦਾ ਪਾਠ, ਵੀਚਾਰ ਤੇ ਕੀਰਤਨ ਦੱਸਿਆ ਹੈ। ਬਾਣੀ ਮਨ ਨੂੰ ਆਪਣੇ ਭਾਵਾਂ ਵਿਚ,



ਵਾਹਿਗੁਰੂ ਦੀ ਸਿਫ਼ਤ ਸਲਾਹ ਵਿਚ, ਅਰਦਾਸ ਵਿਚ ਲਿਆਉਂਦੀ ਹੈ। ਇਸ ਲਈ ਜਪੁ ਬਾਣੀ ਦਾ ਨਿਤਨੇਮ ਪਾਠ ਰਖਿਆ।

**ਬਾਣੀ ਗੁਣ ਗਾਇਨ ਕਰਾਉਂਦੀ ਹੈ:-**
**"ਗੁਨ ਗਾਵਤ ਤੇਰੀ ਉਤਰਸਿ ਮੈਲੁ॥"**

{ਗਉ:ਸੁਖ:,੧੯-੭}

ਬਾਣੀ ਲਕਸ਼ ਵੱਲ ਪ੍ਰੇਮ ਪੈਦਾ ਕਰਾਉਂਦੀ ਹੈ, ਨਾਮ ਲਕਸ਼ ਵਿਚ ਜੋੜਦਾ ਹੈ, ਬਾਣੀ ਨਾਲ ਨਿਰਮਲ ਹੋਏ ਮਨ ਨੂੰ ਵਾਹਿਗੁਰੂ ਵਿਚ ਲਿਵ ਲੁਆਉਂਦਾ ਹੈ। ਇਸ ਕਰਕੇ ਬਾਣੀ ਕਹਿੰਦੀ ਹੈ:-

੧. **"ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ॥**
**ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥"**
{ਸੂਹੀ ਮ:੫, ਅਸਟ:-੧੬, ਪੰ. ੭੬੨}

੨. **"ਗੁਰਬਾਣੀ ਵਰਤੀ ਜਗ ਅੰਤਰਿ**
**ਇਸੁ ਬਾਣੀ ਤੇ ਹਰਿ ਨਾਮੁ ਪਾਇਦਾ॥"**
{ਮਾਰੂ ਮ: ੩, ਸੋਲਹੇ-੨੨, ਪੰ. ੧੦੬੬}

੩. **"ਇਹ ਬਾਣੀ ਜੋ ਜੀਅਹੁ ਜਾਣੈ**
**ਤਿਸੁ ਅੰਤਰਿ ਰਵੈ ਹਰਿ ਨਾਮਾ॥"**
{ਬਿਲਾ: ਮ: ੩-੪, ਪੰ. ੭੯੭}

੪. **"ਇਹ ਬਾਣੀ ਮਹਾ ਪੁਰਖ ਕੀ**
**ਨਿਜ ਘਰਿ ਵਾਸਾ ਹੋਇ॥"**
{ਰਾਮ:ਮ:੧, ਦਖ ਓਅੰ:-੪੦, ਪੰ. ੯੩੫}

{ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ੧-੩੪ ਤੋਂ ੩੭}



# 4. ਨਾਮੇ ਨਾਮਿ ਸਮਾਵਣਿਆ

**ਸਤਿਸੰਗ** ਮੰਡਲ ਵਿਚ ਰਾਣੀ ਰਾਜ ਕੌਰ ਨੂੰ ਸ੍ਰੀ ਗੁਰਮੁਖ ਜੀ ਨੇ 'ਗੁਰਮੁਖਿ ਨਾਮੁ ਦਾਨੁ ਇਸਨਾਨੁ' ਦੀ ਵਜਾਖਯਾ ਸਮਝਾਉਂਦੇ ਹੋਏ 'ਇਸ਼ਨਾਨ' ਤੇ 'ਦਾਨ' ਤੇ ਚਾਨਣਾ ਪਾ ਕੇ ਤੀਜੇ 'ਨਾਮ' ਬਾਰੇ ਐਉਂ ਦੱਸਿਆ ਹੈ:- (ਸੰਪਾਦਕ)

## ਰਾਣਾ ਸੂਰਤ ਸਿੰਘ

{ਅੰਕ ੩੨ ਵਿਚੋਂ}

**ਨਾਮ-** 'ਤੀਜਾ ਹੈ ਵੇ ਨਾਮ, ਰਾਣੀ ਰਾਜ ਜੀ। ੧੮੧.
'ਸ਼੍ਨਾਨ' 'ਦਾਨ' ਦਾ ਤਾਜ ਜਾਣੋਂ ਨਾਮ ਨੂੰ;
'ਨਾਮ ਦੁਹਾਂ ਸਫਲਾਇ ਮੰਜਲ ਪੁਚਾਂਵਦਾ।
'ਨਾਮ ਰੱਬ ਦਾ ਜਾਣ ਉਸ ਦਾ ਰੂਪ ਹੈ
'ਜੀਕੂੰ ਹੁੰਦੀ ਧੁੱਪ ਸੂਰਜ ਰੂਪ ਹੈ।
'ਧੁਪ ਨੂੰ ਪ੍ਰਾਪਤ ਹੋਇ ਏਦਾਂ ਜਾਣੀਏ
'ਸੂਰਜ ਪ੍ਰਾਪਤ ਹੋਇ ਮਾਨੋ ਹੈ ਗਿਆ।
'ਹੋਇਆਂ ਪ੍ਰਾਪਤ ਨਾਮ ਐਦਾਂ ਜਾਣੀਏ,
'ਨਾਮੀ ਪ੍ਰਾਪਤ ਹੋਇ ਮਾਨੋ ਹੈ ਗਿਆ। ੧੮੯.

.... .... .... ....

'ਜਦ ਪ੍ਰੀਤਮ ਹੈ ਪਾਸ ਦਿਲ ਏ ਚਾਹੁੰਦਾ; ੨੧੩.
'ਅੱਖੋਂ ਉਹਲੇ ਹੋਇ ਜਾਵੇ ਨਾ ਰਤੀ,
'ਜਦ ਉਹਲੇ ਹੋ ਜਾਇ ਦਿਲ ਫਿਰ ਓਸ ਨੂੰ,
'ਰਖਦਾ ਹਰਦਮ ਯਾਦ ਸਕੇ ਭੁਲਾਇ ਨਾ:
'ਤਾਂਤੇ ਹੈ ਇਹ 'ਯਾਦ' ਰੂਪ ਇਕ ਪ੍ਰੇਮ ਦਾ,
'ਜਦੋਂ ਕਿ ਪ੍ਰੀਤਮ ਦੂਰ ਜਾਂ ਹੈ ਓਲ੍ਹੜੇ।
'ਸਾਈਂ ਰੱਬ ਕ੍ਰਿਪਾਲ ਉਹਲੇ ਹੋ ਰਿਹਾ,



‘ਅਸੀਂ ਓਸ ਨੂੰ ਦੇਖ ਨਾ ਹਾਂ ਸੱਕਦੇ।
‘ਪਰ ਜੇ ਉਸ ਨੂੰ ‘ਯਾਦ’ ਸਦਾ ਰਹਾਈਏ,
‘ਉਸ ਵਲ ਦਿਲਦੀ ਲੋਇ ਸਾਰੀ ਲਾਇਕੇ
‘ਚਾ, ਨਿਸਚੇ ਦੇ ਨਾਲ ਹਰਦਮ ਰੱਖੀਏ,
‘ਦਿਲ ਵਿਚ ਏਹੋ ਭਾਵ:-ਹੈ ਉਹ ਪ੍ਰੀਤਮੰ,
‘ਈਹੋ ਹੀ ਜੋ ‘ਯਾਦ’ ਹੋਊ ‘ਪ੍ਰੇਮ’ ਜੀ! ੨੨੫.

.... .... .... ....
‘ਏਸ ਯਾਦ ਨੂੰ ‘ਨਾਮ’ ਸਤਿਗੁਰ ਆਖਿਆ। ੨੨੯.
‘ਨਾਮ ਜਪਣ ਤੋਂ ਲਾਗ ਤੀਕ ਪਰਾਪਤੀ,
‘ਸਾਰੇ ਨੂੰ ਹੀ ਨਾਮ, ਰਾਣੀ! ਆਖੀਏ। ੨੩੧.

.... .... .... ....
‘ਜੇ ਤਾਂ ਹਿਰਦੇ ਯਾਦ ਪਯਾਰੇ ਰੱਬ ਦੀ੨੩੪.
‘ਇਕਦਮ ਲੱਗੇ ਆਣ ਬਨ ਦੇ ਡੌ ਤਰਾਂ
‘ਤਦ ਤਾਂ ਸਫਲਾ ਕਾਜ ਛੇਤੀ ਹੋਂਵਦਾ।
‘ਪਰ ਜੇ ਛੇਤੀ ਨਾਲ ਉਸ ਦੀ ਯਾਦ ਏ
‘ਆ ਨ ਬਹੇ ਮਨ ਵਿਚ ਤਦ ਫਿਰ ਡੌਲ ਏ:-

## ੨. ਨਾਮ ਜਪ-

‘ਪ੍ਰਭੁ ਦਾ ਅਸਾਂ ‘ਸਰੂਪ’ ਹੈ ਨਹਿੰ ਦੇਖਿਆ
‘ਐਪਰ ਉਸਦਾ ਨਾਮ ਹੈਵਾਂ ਜਾਣਦੇ। ੨੪੦.
‘ਏਸ ਨਾਮ ਨੂੰ ਚਿੱਤ ਅਸਾਂ ਵਸਾਵਣਾ,
‘ਜਿਸ ਦਾ ਹੈ ਹੁਣ ਮੁੱਢ ਕਰਨਾ ਦੇਹ ਤੋਂ
‘ਦੇਹ ਤੋਂ ਨਾਮ-ਅਰੰਭ ਹੁੰਦਾ ਐਕੁਰਾਂ:
‘ਰਸਨਾਂ ਤੇ ਉਸ ਨਾਮ ਲਓ ਬਹਾਲ ਜੀ!
‘ਜਿਹਬਾ ਜਪਦੀ ਨਾਮ ਹੈ ਜਦ ਓਸਦਾ
‘ਭਾਵ ਰਿਦੇ ਦਾ ਓਸ ਪ੍ਰਭੂ ਵਲ ਰੱਖ ਕੇ,
‘ਸਹਿਜੇ ਸਹਿਜੇ ਏਹ ਅੰਤਰ-ਰੁਖ਼ ਕਰੇ,
‘ਰਸਨਾਂ ਤੋਂ ਤਦ ਨਾਮ ਮਨ ਵਿਚ ਜਾਂਵਦਾ ੨੪੮.

### ੩. ਨਾਮ ਸਿਮਰਨ-

'ਹਿਰਦੇ ਵਿਚ ਨਿਵਾਸ ਜਦ ਹੋ ਨਾਮ ਦਾ
'ਸਿਮਰਣ ਇਸ ਨੂੰ ਰਾਜ! ਤਦ ਫਿਰ ਆਖੀਏ।
'ਫੁਰਨੇ ਮਨ ਦੇ ਆਣ ਇਸ ਨੂੰ ਰੋਕਦੇ
'ਪਰ ਇਹ ਸਿਮਰਨ ਨਾਲ ਹੌਲੇ ਹੋਂਵਦੇ,
'ਸਿਮਰਣ ਕਰ ਕੇ ਜ਼ੋਰ ਫੁਰਨਜਾਂ ਉੱਪਰੇ
'ਹਾਵੀ ਜਾਵੇ ਹੋਇ ਤਰਲੇ ਲੈਂਦਿਆਂ
'ਮਨ ਵਿਚ ਇਦ੍ਹਾ ਨਿਵਸ ਪੱਕਾ ਹੋਂਵਦਾ।
'ਇਹ ਹੈ 'ਮਨ ਦਾ ਨਾਮ', ਰਾਣੀ ਰਾਜ ਜੀ!

### ੪. ਨਾਮ ਨਿਵਾਸ-

'ਜਿਉਂ ਜਿਉਂ ਧਰਕੇ ਭਾਵ ਪਯਾਰੇ ਰੱਬ ਦਾ
'ਨਾਮ ਸਿਮਰਦੇ ਜਾਉ, ਰਾਣੀ ਰਾਜ ਜੀ!
'ਫੁਰਨਾ ਹੁੰਦਾ ਜਾਇ ਹੇਠਾਂ ਨਾਮ ਦੇ,
'ਨਾਮ ਸਿੰਜਰਦਾ ਜਾਇ ਡੂੰਘਾ ਅੰਦਰੇ;
'ਸੰਸਕਾਰ ਜਿਸ ਥਾਉਂ ਰਹਿੰਦੇ ਅੰਦਰੇ
'ਡੂੰਘਾ ਮਨ ਜਿਸ ਥਾਉਂ ਵਸਦਾ ਦੱਸਿਆ*
'ਉਥੇ ਇਦ੍ਹਾ ਨਿਵਾਸ ਹੈ ਹੋ ਜਾਂਵਦਾ।
'ਪਤਾ ਨ ਲਗੇ ਏਹ ਕੀਕੂੰ ਹੋਂਵਦਾ,
'ਬੁਧਿ ਨਿਰਮਲ ਹੋ ਜਾਇ ਛਾਏ ਸੂੱਛਤਾ,-
'ਅੰਦਰ ਰਹੇ ਪ੍ਰਭਾਵ ਐਸਾ ਛਾਇਆ:
'ਮਾਨੋ ਆਪਣਾ ਆਪ ਸੁਥਰਾ ਹੋ ਗਿਆ
'ਹੌਲਾ ਤੇ ਨਿਰਮੈਲ ਸੁੰਦਰ ਸੋਹਿਣਾ।
'ਨਾਮ ਨਾਲ ਫਿਰ ਬੁੱਧਿ ਉੱਚੀ ਉੱਠਦੀ
'ਮਨ ਤੋਂ ਉੱਚੀ ਹੋਇ ਹੈ ਏ ਜਾਂਵਦੀ।

---

* ਗੁਰੂ ਜੀ ਨੇ ਉਸ ਮਨ ਨੂੰ 'ਤਲ ਹੀਅਲ' ਆਖਿਆ ਹੈ।



'ਉਚਤਾ ਦਾ ਇਕ ਭਾਵ ਅੰਦਰ ਛਾਉਂਦਾ, ੨੭੧.
'ਜਾਪੇ ਆਪਣਾ ਆਪ ਉੱਚਾ ਹੋ ਗਿਆ।
'ਇਹ ਹੈ ਨਹੀਂ ਹੰਕਾਰ, ਏ ਸ਼ੁੱਧ ਉੱਚਤਾ,
'ਉਨਮਨ ਇਸ ਦਾ ਨਾਮ, ਚਾਹੇ ਆਖ ਲੌ!
'ਆਤਮ ਅਨੁਭਵ ਵੱਲ ਇਸ ਸੁਖ ਆਇਆਂ
'ਰੁਖ਼ ਅੰਦਰ ਦਾ, ਰਾਜ! ਵਧਦਾ ਜਾਂਵਦਾ। ੨੭੬.

### ੫. ਸਤਿ-

'ਚਿਤ ਹੁਣ ਹੋਇ ਅਡੋਲ ਨਿਰਮਲ ਛੰਭ ਜਯੋਂ।
'ਉਸ ਵਿਚ 'ਹੈ' ਦਾ ਭਾਵ ਹੋ ਕੇ ਨਾਮ ਏ
'ਨਿਰਮਲ ਲੈ ਪ੍ਰਤੀਬਿੰਬ ਡਲ੍ਹਕਾਂ ਮਾਰਦਾ।
'ਜਿਉ ਚੰਦ ਦਾ ਪ੍ਰਤੀਬਿੰਬ ਸੁੱਛੇ ਛੰਭ ਤੇ ੨੮੦.
'ਪੈਂਦਾ ਦਿੱਸੇ ਸਾਫ਼ ਜਲ ਵਿਚ ਛਾਇਆ;
'ਨਾਲੇ ਜਲ ਚਮਕਾਰ ਸੁਥਰੇ ਮਾਰਦਾ।
'ਏਸ ਸੂੱਛਤਾ ਵਿਚ 'ਹੈ' ਟਿਕ ਜਾਂਵਦੀ।
'ਸੱਤ ਸਰੂਪ ਅਕਾਲ ਦਾ ਏ 'ਸੱਤ ਹੈ'
'ਜਿਸ ਦਾ ਪੈ ਪ੍ਰਤਿਬਿੰਬ ਹੈ ਪਰਕਾਸ਼ਦਾ।
'ਲਗਾਤਾਰ ਹੋ ਜਾਇ 'ਹੈ' ਦਾ ਭਾਵ ਏ। ੨੮੬.

### ੬. ਨਾਮ-ਹਉਂ ਦੂਰ-

'ਹੁਣ ਹੁੰਦੀ ਹੈ ਦੂਰ ਹਉਮੈਂ ਸਾਰੜੀ:
''ਹੈ' ਦਾ ਜਦ ਹੈ ਭਾਵ ਅੰਦਰ ਬੱਝਦਾ।
''ਹਉਂ' ਤਦ ਹੁੰਦੀ ਦੂਰ; ਸਤਿਗੁਰ ਆਖਦੇ:
'ਨਾਲ 'ਨਾਮ' ਦੇ ਵੱਸ ਹਉਂ ਨ ਸਕਦੀ,'

੨੯੦.

**"ਹਉਮੈ ਨਾਵੈ ਨਾਲਿ ਵਿਰੋਧੁ ਹੈ**
**ਦੁਇ ਨ ਵਸਹਿ ਇਕ ਠਾਇ॥"**

{ਵਡ: ਮ: ੩-੧੨, ਪੰ. ੫੬੦}

**੭. ਮੇਲ-**

‘ਫਿਰ ਜਦ ਨਾਮ ਨਿਵਾਸ ਆਤਮ ਵਿਚ ਹੋ
‘ਨਾਮੀ ਦਏ ਮਿਲਾਇ ਨਾਮ ਪਲੱਟ ਕੇ।

**“ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ॥”**

{ਮਾਝ ਮ: ੩, ਅਸਟ:-੧੩, ਪੰ. ੧੧੭}

‘ਅਰਥ ਏਸ ਦਾ ਏਹ ਰਾਣੀ! ਜਾਣਨਾ,
‘ ‘ਨਾਮ’ ਧਿਆਵਣ ਨਾਲ ਜੋ ਹੈ ਧਜਾਉਂਦਾ।
‘ ‘ਨਾਮੀ’ ਨਾਲ ਮਿਲਾਪ ਉਸ ਦਾ ਹੋਂਵਦਾ,
‘ਇਹ ਆਤਮਾ ਦਾ ਮੇਲ ਨਾਲ ਪ੍ਰਮਾਤਮਾ।

**“ਹਰਿ ਨਾਮਾ ਜਸੁ ਜਾਚਉ ਨਾਉ॥**
**ਗੁਰ ਪਰਸਾਦੀ ਬ੍ਰਹਮਿ ਸਮਾਉ॥”**

{ਆਸਾ ਮ:੧-੨੦, ਪੰ. ੩੫੫}

‘ਜਦ ਤਕ ਦੇਹ ਵਿਚ ਵਾਸ ਆਤਮ ਦਾ ਰਹੇ
‘ਹਰਦਮ ਸਾਂਈਂ ਮੇਲ ਹੋਯਾ ਹੀ ਰਹੂ
‘ਜਿੱਕੁਰ ਟਾਹਣੀ ਨਾਲ ਲੱਗੀ ਬ੍ਰਿਛ ਦੇ
‘ਹੁੰਦੀ ਬ੍ਰਿਛ ਸਰੂਪ ਵੱਖ ਨਾ ਹੋਂਵਦੀ।
‘ਪਰ ਏ ਇਕ ਦ੍ਰਿਸ਼ਟਾਂਤ ਮਾਤਰ ਜਾਣਨਾ
‘ਅਸਲ ਮੇਲ ਦਾ ਰੂਪ ਆਖ ਨ ਸੱਕੀਏ।
‘ਜਦ ਦੇਹੀ ਦਾ ਅੰਤ ਗੁਰਮੁਖ ਦੀ ਹੁਵੇ
‘ਉਸ ਦਾ ਪਹਿਲੇ ਮੇਲ ਜੋ ਸੀ ਹੋ ਰਿਹਾ
‘ਰਹੇ ਮੇਲ ਉਹ ਮੇਲ ਫਿਰ ਨ ਅਮੇਲ ਹੋ।
‘ਨਾਮ ਜਿਦ੍ਹਾ ਪਰਕਾਰ ਮੈਂ ਕਹਿ ਹਾਂ ਚੁੱਕਾ
‘ਕਰੇ ਚਾਰ ਹੈ ਕੰਮ:- ਇਕ ਮਨ-ਮੈਲ ਨੂੰ
‘ਧੋ ਧੋ ਕਰਦਾ ਸਾਫ਼ ਨਿਰਮਲ ਸੋਹਿਣਾ।
‘ਦੂਜਾ ਮਨ ਨੂੰ ਜੋੜਿ ਦੇਇ ਇਕਾਗ੍ਰਤਾ।
‘ਤੀਜੇ ਅੰਮ੍ਰਿਤ ਸ੍ਵਾਦ ਹੈ ਏ ਦੇਂਵਦਾ।



'ਚੌਥੇ ਨਾਮੀ ਨਾਲ ਮੇਲ ਕਰਾਂਵਦਾ।
'ਨਾਮੀ ਨਾਲ ਮਿਲਾਪ ਹੈ ਕੰਮ 'ਨਾਮ' ਦਾ

**"ਬਦਤਿ ਜੈਦੇਉ ਜੈਦੇਵ ਕਉ ਰੰਮਿਆ**
**ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ॥"**

{ਮਾਰੂ-ਜੈ ਦੇਉ ਜੀ, ਪੰ. ੧੧੦੬}

'ਭਾਵ ਏਸਦਾ ਏਹ : 'ਮੈਂ ਜੈਦੇਵ ਨੇ:-
' 'ਨਾਮ' ਧਿਆਵਣ ਨਾਲ ਹੋ ਲਿਵਲੀਨ ਜੀ,
' ਜਿਸ ਨੂੰ ਕਹਿੰਦੇ ਬ੍ਰਹਮ, ਉਹ ਹੈ ਪਾ ਲਿਆ:
'ਇਸ ਨੂੰ ਹੀ ਨਿਰਬਾਣ ਪਦ ਮੈਂ ਆਖਿਆ।'
'ਰਸਨਾ ਜਪੇ ਜੁ ਨਾਮ ਉਸ ਤੋਂ ਆਦਿ ਲੈ
' 'ਕਾਲ ਪੁਰਖ ਸੰਗ ਮੇਲ ਹੋਣੇ ਤੱਕ ਨੂੰ
'ਕਹੀਏ, ਰਾਣੀ! ਨਾਮੁ ਗੁਰਮਤਿ ਦੇ ਵਿਖੇ। ੩੧੯.

.... .... .... ....

{ਰਾਣਾ ਸੂਰਤ ਸਿੰਘ, ੨੦੭ ਤੋਂ ੨੦੯}

-:-

**{ਰਾਣਾ ਸੂਰਤ ਸਿੰਘ-ਅੰਕ ੩੪}**

'ਹਰਦਮ ਰਹੇ ਸਮਾਇ ਸ਼ਰਨੀ ਨਾਮ ਦੀ,-
'ਨਾਮ ਮੌਜ ਤੋਂ ਬਾਰ੍ਹ ਆਵੇ ਨਾ ਕਦੀ ੧੬੦.
'ਆਵੇ ਤਦ ਵਿਚਕਾਰ ਬਾਣੀ ਖੇਡਣਾ;
'ਲੈ ਜਾਵੇ ਫਿਰ ਚੱਕ ਬਾਣੀ ਨਾਮ ਦੇ
'ਮੰਡਲ ਦੇ ਵਿਚਕਾਰ ਡਿੱਗਣ ਦੇਇ ਨਾ।
'ਜੀਭ ਰਸਾਇਣ ਰੰਗ ਸੱਚੇ ਰੱਬ ਦੇ
'ਰੱਤੀ ਰਹੇ ਹਮੇਸ਼ ਰਸ ਏ ਮਾਣਦੀ*।
'ਹਿਰਦੇ ਸਾਂਈਂ ਨਾਮ ਅਜਪਾ ਹੋਇਕੇ
'ਖਿੜਦਾ ਦੇ ਖੁਸ਼ਬੋਇ ਰੱਖੇ ਚਾੜ੍ਹ ਕੇ

---

* ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ॥ (ਮਾਰੂ ਵਾਰ ਮ:੧-੧੫, ਪੰ. ੧੦੯੧)

'ਹਰਦਮ ਮਸਤੀ ਸੱਚ,     ਹੋਸ਼ਾਂ ਵਾਲੜੀ।
'ਦਮਿ ਦਮਿ ਸਦਾ ਸਮਾਲ੍ਹ,  ਸਤਿਗੁਰ ਆਖਿਆ,
'ਦੰਮੁ ਨ ਬਿਰਥਾ ਜਾਇ*,  ਗੇੜੇ ਨਾਮ ਦੇ  ੧੭੦.
'ਰੱਖਣ ਸਦਾ ਨਿਹਾਲ,     ਟਿਕਿਆ ਸੋਹਿਣਾ।
'ਕਰਦਜਾਂ ਇਸ ਵਿਧ ਕਾਰ  ਏ ਕੁਝ ਹੋਂਵਦਾ:-
**"ਬਿਸਰਤ ਨਾਹਿ ਮਨ ਤੇ ਹਰੀ॥**
**'ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ॥"**
{ਕੇਦਰਾ ਮ: ੫-੯, ਪੰ. ੧੧੨੦}

ਇਉਂ ਹੁੰਦੀ ਪਰਪੱਕ     'ਵਸਥਾ ਨਾਮ ਦੀ
'ਰਿਦੇ ਸਮਾਇਆ ਰੱਬ     ਫੇਰ ਨ ਭੁੱਲਦਾ;
'ਇਹ ਛੱਡੇ ਜੇ ਨਾਮ,     ਨਾਮ ਨ ਏਸ ਨੂੰ
'ਇਕ ਦਮ ਛੱਡੇ, ਰਾਜ!   ਛੁਟਦਾ ਨਾ ਕਿਵੇਂ।
' 'ਅੰਦਰ ਪੁੜਿਆ ਨਾਮ'   -ਬੁੱਧੀ ਲੰਘ ਕੇ-
'ਸੁਧਿ ਦਾ ਦੇ ਪਲਟਾਇ   ਦੇਂਦਾ ਦੱਸ ਹੈ:-
"ਹੈਂ ਤੂੰ ਆਤਮ ਰੂਪ     ਦੇਹੋਂ ਵੱਖ ਹੈਂ'।
'ਫਿਰ ਨਾਮੀ ਦਾ ਮੇਲ     ਨਾਮ ਕਰਾਂਵਦਾ।     ੧੮੦.
'ਸੋ ਹੇ ਰਾਣੀ ਰਾਜ!     ਨਾਮ ਨ ਛੱਡਣਾ।
'ਚਹਿ ਜਿਹਬਾ, ਚਹਿ ਵਿਚ  ਦਿਲ ਦੇ ਰਖੀਓ,
'ਚਹਿ ਬੁੱਧੀ, ਚਹਿ ਚਿੱਤ  ਮੱਧੇ ਵਾਸ ਦੇ
'ਅੰਦਰ ਨਾਮ ਨਿਵਾਸ     ਸਦ ਹੀ ਰੱਖੀਓ,
'ਖਿੱਚ ਪ੍ਰੇਮ ਦੀ ਨਾਲ     ਨਾਮ ਧਿਆਈਓ।     ੧੮੫.
....     ....     ....     ....
....     ....     ....     ....
{ਰਾਣਾ ਸੂਰਤ ਸਿੰਘ, ੨੨੪-੨੫}

'ਪਿਛਲੀ ਹੋ ਜਦ ਰਾਤ     -ਅੰਮ੍ਰਿਤ ਵੇਲੜੇ     ੨੨੧.
'ਆ ਕੇ ਵਿਚ ਦੀਵਾਨ     ਜਪਨਾ ਨਾਮ ਨੂੰ,
'ਯਾ ਬਹਿ ਕੇ ਏਕਾਂਤ     ਨਾਮ ਧਿਆਵਣਾ।

* ਬਿਹਾ: ਵਾਰ ਮ:੩, ਪੰ-੫੫੬



'ਝਾਲਾਂਘੇ ਆਰਾਧ[1] ਲਓ ਜਿ ਰੱਬ ਨੂੰ,
'ਸਾਰਾ ਦਿਨ ਹੋ ਵਾਸ ਸੁਰਤ ਿ'ਚ ਨਾਮ ਦਾ,-
'ਰਾਮ-ਰਸਾਯਨ ਮੌਜ ਦਿਨੇ ਨ ਟੁੱਟਦੀ;
'ਗ਼ਮ ਚਿੰਤਾ ਰਹਿ ਦੂਰ, ਮਿਟੇ ਉਪਧਿ ਹੈ'[2] ੨੨੭.

{ਰਾਣਾ ਸੂਰਤ ਸਿੰਘ-ਅੰਕ ੩੧ ਵਿਚੋਂ}

'ਸੁਰਤ ਸ਼ਬਦ ਦਾ ਮੇਲ ਐਦਾਂ ਰੱਖਣਾ
'ਰਹੇ ਨਾਮ ਦਾ ਵਾਸ ਧੁਰ ਧੁਰ ਅੰਦਰੇ,
'ਲਿਵ ਵਾਲਾ ਇਕ ਰੌਅ ਚਲ ਪਜੇ ਸੋਹਿਣਾ।
'ਰਹਿਣਾ ਸ਼ਰਨ ਸਮਾਇ ਸਾਂਈਂ ਰੱਬ ਦੀ,
'ਸਦ-ਲੱਗਾ ਹਰਿ ਨਾਲ ਜੀਵਨ ਜੀਵਣਾ। ੨੦੭.

{ਰਾਣਾ ਸੂਰਤ ਸਿੰਘ-੨੦੦}



---

੧. ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥
(ਗਉੜੀ ਬਾ:ਅ: ਮ: ੫-੨੫, ਪੰ. ੨੫੫)

# 5. ਨਾਮ ਦਾ ਚਿਤ੍ਰ

**(ਦੀਖਿਆ ਆਖਿ ਬੁਝਾਇਆ)***

{੧ ਤੋਂ ੩੫ ਤਕ ਅੰਗ ਵੇਰਵਿਆਂ ਲੱਭਣ ਲਈ ਨਿਸ਼ਾਨ ਮਾਤ੍ਰ ਹਨ।}

**ਬੀਜ ਮੰਤ੍ਰ[1]**- ੧ਓ

**ਮੂਲ ਮੰਤ੍ਰ[2]**- { ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ[੬]॥

**ਮੰਤ੍ਰ[3]**- { ਅਕਾਲ ਪੁਰਖ ਦੇ ਨਾਮ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੇ ਹਨ। { ਜਿਨ੍ਹਾਂ ਵਿਚੋਂ ੧ ਮਹਾ ਮੰਤ੍ਰ ਯਾ ਗੁਰਮੰਤ੍ਰ ਹੈ}

**ਗੁਰਮੰਤ੍ਰ[4]**- ਵਾਹਿਗੁਰੂ।

**ਨਾਮ** { **ਕਮਾਈ?** {

ਗੁਰ ਸ਼ਬਦ[6]-{ਪਦ ਵਾਹਿਗੁਰੂ- ਵਾਹਗੁਰੂ[8]।} { ਵਿਤਪਤੀ-ਵਾਹਿ+ਗੁਰੂ। ਵਾਹ+ਗੁਰੂ।}

- **ਸਾਧਨ**
  - **ਵਿਧਿ**
    - ਅੰਮ੍ਰਿਤ ਵੇਲੇ[9]
      - ੳ. ਜਪ[11] { ਰਸਨਾ ਨਾਲ ਜਪਣਾ। ਸ੍ਵਾਸ ਸ੍ਵਾਸ ਜਪਣਾ[12]}
      - ਅ. ਅਜੱਪਾ[13] { ੳ. ਹਿਰਦੇ ਵਿਚ ਅਜੱਪਾ[14]। ਅ. ਰੋਮ ਰੋਮ ਅਜੱਪਾ[15] ੲ. ਵਣਤ੍ਰਿਣ ਅਜੱਪਾ[16]।
    - ਊਠਤ, ਬੈਠਤ ਸੋਵਤ, ਚਲਤ[10] { ਪ੍ਰਵਾਹ ਜਾਰੀ ਰਖਣਾ[17] { ਉੱਪਰ ਕਹੀਆਂ ਪੰਜਾਂ ਭਾਂਤਾਂ ਵਿਚੋਂ ਕਿਸੇ ਵਿਚ ਰਹਿਣਾ, ਪਰ ਨਿਰੰਤਰ ਜਾਰੀ ਰੱਖਣਾ।
  - **ਨਿਰੋਧ**
    - ੳ. ਫੁਰਨੇ ਨਾ ਫੁਰਨ ਦੇਣਾ[18]
    - ਅ. ਜੋ ਫੁਰੇ ਸੋ ਬਾਹਰ ਕਢਣਾ[19] (ਫੁਰਨੇ ਤੇ ਵਸੀਕਾਰ।)
    - ੲ. ਮਨ ਦੌੜੇ ਤਾਂ ਵਰਜਣਾ[20]
  - **ਸਾਵਧਾਨਤਾ**
    - ੳ. ਜਪਦਿਆਂ ਬੇਸੁਰਤ ਨਾ ਹੋਣਾ[21]। ਅ.ਤੰਦ੍ਰਾ, ਇਕ ਪ੍ਰਕਾਰ ਦੀ ਨੀਂਦ ਹੈ, ਆਲਸ ਵਾਲੀ, ਇਸ ਤੋਂ ਬਚਣਾ[22]। ੲ. ਨੀਂਦ ਬਹੁਤੀ ਨਹੀਂ ਚਾਹਸੇ[23]। ਨੀਂਦ ਕੁਦਰਤੀ ਮਾਣਕੇ ਲਗਣਾ, ਨਹੀਂ ਤਾਂ ਨੀਂਦ ਸਾਵਧਾਨਤਾ ਤੋੜੇਗੀ[24]।
- **ਸਿੱਧਿ**
  - ਵਰਤਣ { ਪ੍ਰੇਮ[25], ਖਿਮਾ[26], ਨਿਆਉਂ[27], ਵੈਰਾਗ[28],ਤੇ ਵਿਵੇਕ ਪੂਰਤ[29] { ਸੰਸਾਰ ਨਾਲ ਵਰਤਣ ਐਸੀ ਹੋਵੇ।
  - ਧਾਰਨਾ { ਮਾਲਕ ਯਾਦ[30], ਉਸ ਦੇ ਗੁਣਾਂ, ਸਿਫਤਾਂ ਤੇ ਸਲਾਹਾਂ ਸਮੇਤ[31]। ਭਗਤੀ ਦੇ ਪ੍ਰੇਮ ਭਰੇ ਰੰਗ ਨਾਲ ਵਾਹਿਗੁਰੂ ਸਰੂਪ ਦੀ ਲੱਖਤਾ[32]। { ਵਾਹਿਗੁਰੂ ਨਾਲ ਸੰਬੰਧ ਐਸਾ ਹੋਵੇ।
  - ਦਸ਼ਾ {ਅਨੰਦ,ਪੂਰਨ ਗਯਾਨ। {ਆਪਣੇ ਆਪ ਨਾਲ ਸੰਬੰਧ ਐਸਾ ਹੋਵੇ[33]।
  - ਵਾਸ { ਨਾਮੀ ਦੀ ਸ਼ਰਨ ਮਝਾਰ[34] { ੳ. ਜੀਂਵਦਿਆਂ ਪਿੰਡ ਤੇ ਬ੍ਰਹਮੰਡ ਵਿਖੇ ਸੱਚਖੰਡ ਨਿਵਾਸ। ਅ. ਮ੍ਰਿਤ ਹੋਕੇ ਬ੍ਰਹਮੰਡ ਵਿਖੇ ਸਚਖੰਡ ਨਿਵਾਸ { ਵਾਹਿਗੁਰੂ ਮਿਲਾਪ[35]

---

* ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ॥ (ਮਾਝ ਵਾਰ ਮ:੨, ਪੰ. ੧੫੦)



# {ਨਾਮ ਦੇ ਚਿੱਤਰ ਦੇ 1 ਤੋਂ 35 ਐਂਕਾਂ ਦਾ ਵੇਰਵਾ}

੧-੨-੩-੪ ਮੰਤ੍ਰ[1] ਪੁਰਾਤਨ ਸੰਸਕ੍ਰਿਤ ਦਾ ਪਦ ਹੈ। ਵੇਦ ਦੇ ਦੋ ਭਾਗ ਹਨ, ਇਸ ਦੇ ਮੁੱਖ ਭਾਗ ਦੇ ਵਾਕਾਂ ਤੇ ਛੰਤਾਂ ਨੂੰ ਮੰਤ੍ਰ ਕਹਿੰਦੇ ਹਨ; ਦੂਏ ਨੂੰ ਬ੍ਰਾਹਮਨ। ਮੰਤ੍ਰ ਵਿਚ ਬੇਨਤੀ, ਉਸਤੁਤੀ ਆਦਿ ਦੇ ਭਾਵ ਹੁੰਦੇ ਹਨ। ਫਿਰ ਇਸ ਪਦ ਨੂੰ ਤੰਤ੍ਰ ਵਿਦਯਾ ਵਾਲਿਆਂ ਵਰਤਿਆ ਹੈ। ਉਹ ਮੰਤ੍ਰ ਉਸ ਸ਼ਬਦ ਨੂੰ ਕਹਿੰਦੇ ਹਨ ਜਿਸ ਦਾ ਜਪ ਅੱਡ ਅੱਡ ਦੇਵਤਿਆਂ ਦੀ ਪ੍ਰਸੰਨਤਾ ਤੇ ਆਪਣੀਆਂ ਕਾਮਨਾਂ ਦੀ ਸਿੱਧੀ ਲਈ ਕਰੀਦਾ ਹੈ।

ਗੁਰਬਾਣੀ ਵਿਚ ਮੰਤ੍ਰ[2] ਪਦ ਤਾਂਤ੍ਰਿਕ ਅਰਥਾਂ ਵਿਚ ਬੀ ਆਇਆ ਹੈ, ਉਸ ਦੀ ਨਿਖੇਧੀ ਹੈ: ਯਥਾ:-

**"ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ"॥**

{ਸੂਹੀ ਛੰਤ ਮ:੧-੫, ਪੰ. ੭੬੬}

ਪਰੰਤੂ ਵਿਧੀ ਪੱਖ ਵਿਚ ਜਦ ਆਇਆ ਹੈ ਤਦ ਇਸ ਦਾ ਮਤਲਬ ਐਸੇ ਪਦ ਯਾ ਵਾਕ ਤੋਂ ਹੁੰਦਾ ਹੈ ਜੋ ਪਰਮੇਸ਼ੁਰ[3] ਦੀ ਉਸਤੁਤੀ ਮਹਿੰਮਾ, ਯਾ ਉਸ ਅਗੇ ਅਰਦਾਸ ਦੇ ਭਾਵ ਵਾਲਾ ਹੁੰਦਾ ਹੈ[4]। ਪ੍ਰਯੋਜਨ ਇਸ ਦਾ ਅਕਾਲ ਪੁਰਖ ਦੀ ਪ੍ਰਾਪਤੀ ਹੈ ਤੇ ਹਉਮੈ ਮੈਲ ਬੀ ਇਸੇ ਨਾਲ

---

1. ਮੰਤ੍ਰ ਦੀਆਂ ਵਿਤਪਤੀਆਂ:-1ਮੰਤ੍ਰਿ=ਗੁਪਤ ਵੀਚਾਰ ਕਰਨੀ। 2. ਮਨ੍=ਗਜਾਨੇ। 3. ਮਨਨਾਤ੍ ਤ੍ਰਾਯਤੇ ਯਸਮਾਤ੍ ਤਸਮਾਨ੍ਮੰਤ੍ਰ: ਪ੍ਰਕੀਰੁਤ੍ਰਿਤ:। ਅਰਥਾਤਤ ਮਨਨ ਸੇ ਤ੍ਰਾਣ ਹੈ ਤਾਂਤੇ 'ਮੰਤ੍ਰ'।
2. ਮੰਤ੍ਰ ਦੀ ਥਾਂ ਪਦ 'ਮੰਤ' ਬੀ ਗੁਰਬਾਣੀ ਵਿਚ ਆਇਆ ਹੈ।
3. ਗੁਰਮਤਿ ਵਿਚ ਸਿਵਾ ਅਕਾਲ ਪੁਰਖ ਦੇ ਹੋਰ ਦੀ ਪੂਜਾ ਵਿਧਾਨ ਨਹੀਂ, ਇਸ ਕਰਕੇ ਮੰਤ੍ਰ ਦਾ ਵਿਧਾਨ ਜਿਥੇ ਆਵੇ ਇਸ ਦੇ ਅਰਥਾਂ ਵਿਚ ਦੇਵਤਾ ਸਿੱਧੀ ਪ੍ਰਯੋਜਨ ਨਹੀਂ ਹੁੰਦਾ; ਪਰ ਅਕਾਲ ਪੁਰਖ ਦੀ ਪ੍ਰਾਪਤੀ।
4. ਪਰਮੇਸ਼ੁਰ ਪ੍ਰੀਤਮ ਹੈ ਤੇ ਉਸ ਨੂੰ ਸਦਾ ਯਾਦ ਰੱਖਣ ਨਾਲ ਉਸ ਦਾ ਨਿਵਾਸ ਸਾਡੀ ਸੁਰਤ (ਗਜਾਤ ਮੰਡਲ) ਵਿਚ ਹੋ ਜਾਂਦਾ ਹੈ। ਯਾਦ ਪ੍ਰੇਮ ਦਾ ਇਕ ਸਰੂਪ ਹੈ। ਪਰਮੇਸ਼ਰ ਪ੍ਰੀਤਮ ਨੂੰ ਪਜਾਰਾ ਜਾਣ ਕੇ ਨਾਮ ਧਜਾਈਦਾ ਹੈ।

ਕੱਟੀਂਦੀ ਹੈ[1]। ਸੋ ਗੁਰਮਤਿ ਵਿਚ ਪਰਮੇਸ਼ੁਰ ਦੇ, ਜਿਸ ਨਾਮ ਦਾ ਜਪੁ, ਸਿਮਰਣ ਯਾ ਆਰਾਧਨ ਕੀਤਾ ਜਾਵੇ ਉਸ ਨੂੰ 'ਮੰਤ੍ਰ' ਆਖਿਆ ਹੈ ਯਥਾ:-

**"ਸੁਖ ਨਿਧਾਨ ਨਾਮੁ ਪ੍ਰਭ ਤੁਮਰਾ ਏਹੁ ਅਬਿਨਾਸੀ ਮੰਤ੍ਰੁ ਲੀਓ"॥**

{ਆਸਾ ਮ: ੫-੪੭, ਪੰ. ੩੮੨}

**"ਗੁਰਿ ਹਰਿ ਹਰਿ ਨਾਮੁ ਮੋਹਿ ਮੰਤ੍ਰੁ ਦ੍ਰਿੜਾਇਆ"॥**

{ਆਸਾ ਮ: ੫-੪, ਪੰ. ੩੭੧}

ਮੰਤ੍ਰ ਪਦ ਗੁਰਮਤਿ ਵਿਚ ਬੀਜ ਮੰਤ੍ਰ[2], ਮੂਲ ਮੰਤ੍ਰ, ਮਹਾਂ ਮੰਤ੍ਰ, ਗੁਰਮੰਤ੍ਰ ਆਦਿ ਜੋੜਾਂ ਵਿਚ ਆਇਆ ਹੈ।

ਜਪੁਜੀ ਸਾਹਿਬ ਜੀ ਦਾ ਪਹਿਲਾ ਪਾਠ ('੧ੴ' ਤੋਂ 'ਪ੍ਰਸਾਦਿ' ਤਕ) ਮੂਲ ਮੰਤ੍ਰ ਹੈ, ਜੈਸੇ ਭਾਈ ਗੁਰਦਾਸ ਜੀ ਨੇ ਦੱਸਿਆ ਹੈ:-

**'ਸਤਿਨਾਮੁ ਕਰਤਾ ਪੁਰਖੁ ਮੂਲ ਮੰਤ੍ਰ ਸਿਮਰਣ ਪਰਵਾਣੈ'।**

{ਵਾਰ ੬-੧੯}

ਇਸ ਮੂਲ ਮੰਤ੍ਰ ਦੇ ਦੋ ਭਾਗ ਹਨ, 'ਬੀਜ' ਤੇ 'ਮੂਲ'।

ਬੀਜ ਤੋਂ ਉਤਪਤੀ ਹੁੰਦੀ ਹੈ। ਸੰਸਾਰ ਦੀ ਉਤਪਤੀ 'ੴ' ਤੋਂ ਹੈ ਇਸ ਕਰਕੇ ਇਹ 'ਬੀਜ' ਰੂਪ ਹੈ, ਯਥਾ-

**"ਓਅੰਕਾਰਿ ਬ੍ਰਹਮਾ ਉਤਪਤਿ॥.........
ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ"॥**

{ਰਾਮ: ਦ: ਓਅੰ: ਮ: ੧-੧, ਪੰ. ੯੨੯}

ਪਿਛਲਿਆਂ ਨੇ ਬੀ 'ੴ' ਨੂੰ ਬੀਜ ਮੰਤ੍ਰ ਮੰਨਿਆ ਹੈ। ਗੁਰਮਤ ਵਿਚ 'ੴ' ਨੂੰ '੧' ਦੇ ਕੇ ਸੰਪੂਰਨ ਕੀਤਾ ਹੈ, ਤਾਂਤੇ ਗੁਰਮਤਿ ਵਿਚ '੧ੴ' ਬੀਜ ਮੰਤ੍ਰ ਹੈ।

---

1. ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ॥ (ਭਾ ਗੁ: ਵਾ: ੧੩-੨)
ਨਾਮ ਜਪੇ ਜਪਿ ਜੀਵਣਾ ਗੁਰਮੰਤ੍ਰ ਦ੍ਰਿੜਾਇਆ॥ (ਆਸਾ:ਮ: ੫-੧੧੫)
ਕਲ ਮੈ ਮੁਕਤਿ ਨਾਮ ਤੇ ਪਾਵਤ॥ (ਬਿਲਾ:ਮ: ੯-੩, ਪੰ. ੮੩੧)
ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ॥ (ਮਾਝ ਮ:੩ ਅਸ:੧੩,ਪੰ.੧੧੭)
2. ਮੰਤ੍ਰ ਦਾ ਉਹ ਇਕ ਅਖਰੀ ਬੀਜ ਰੂਪ ਹਿੱਸਾ ਜੋ ਮੰਤ੍ਰ ਦਾ ਮੁੱਖ ਹਿੱਸਾ ਹੋਵੇ, ਜੈਸੇ 'ੳ' 'ਹ੍ਰੀਂ' 'ਸ੍ਰੀ' ਆਦਿ।



ਬੀਜ ਦੇ ਵਿਕਾਸ ਤੋਂ ਮੂਲ (ਜੜ੍ਹ) ਬਣਦੀ ਹੈ ਤੇ ਬ੍ਰਿੱਛ ਟੁਰਦਾ ਹੈ। ਸੋ '੧ਓ' ਬੀਜ ਮੰਤ੍ਰ ਹੈ (ਤੇ ਇਸ ਸਮੇਤ) ਅਗਲਾ ਹਿੱਸਾ (ਗੁਰਪ੍ਰਸਾਦਿ ਤਕ) ਮੂਲ ਮੰਤ੍ਰ ਹੈ, ਇਸ ਤੋਂ ਫੇਰ ਸਾਰੀ ਗੁਰਬਾਣੀ ਤੇ ਉਸ ਵਿਚ ਵਾਹਿਗੁਰੂ ਗਜਾਨ ਦਾ ਪ੍ਰਕਾਸ਼ ਹੁੰਦਾ ਹੈ।

ਭਾਈ ਗੁਰਦਾਸ ਨੇ ਨਿਰੰਕਾਰ ਤੋਂ 'ਬੀਜ ਮੰਤ੍ਰ ਸਮੇਤ ਮੂਲ ਮੰਤ੍ਰ' ਦੇ ਹੋਣ ਦਾ ਪ੍ਰਕਾਰ ਐਉਂ ਦੱਸਿਆ ਹੈ:-

**'ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ।**
**ਏਕੰਕਾਰਹੁ ਸਬਦ ਧੁਨਿ ਓਅੰਕਾਰਿ ਅਕਾਰੁ ਬਣਾਇਆ।'**
{ਵਾਰ ੨੬-੨}

**ਏਕਾ ਏਕੰਕਾਰੁ ਲਿਖਿ ਦੇਖਾਲਿਆ।**
**ਊੜਾ ਓਅੰਕਾਰੁ ਪਾਸਿ ਬਹਾਲਿਆ।**
**ਸਤਿਨਾਮੁ ਕਰਤਾਰ ਨਿਰਭਉ ਭਾਲਿਆ।**
**ਨਿਰਵੈਰਹੁ ਜੈਕਾਰੁ ਅਜੂਨਿ ਅਕਾਲਿਆ[1]।**
**ਸਚੁ ਨੀਸਾਣੁ ਅਪਾਰੁ ਜੋਤਿ ਉਜਾਲਿਆ[2]।**
{ਵਾਰ ੩-੧੫}

**ਸਤਿਨਾਮੁ ਕਰਤਾ ਪੁਰਖੁ ਮੂਲ ਮੰਤ੍ਰ ਸਿਮਰਣ ਪਰਵਾਣੈ।**
{ਵਾਰ ੬-੧੯}

ਸੋ '੧ਓ' ਬੀਜ ਮੰਤ੍ਰ ਹੈ। '੧ਓ' ਤੋਂ 'ਗੁਰਪ੍ਰਸਾਦਿ' ਤਕ ਮੂਲ ਮੰਤ੍ਰ ਹੈ[3]।

ਗੁਰਮਤਿ ਵਿਚ 'ਮਹਾਂ ਮੰਤ੍ਰ' ਯਾ 'ਗੁਰ ਮੰਤ੍ਰ' ਉਹ ਹੈ ਜੋ ਸਾਰੇ ਦੱਸੇ ਨਾਵਾਂ ਵਿਚੋਂ ਜਪਣ ਵਾਸਤੇ ਸ੍ਰੇਸ਼ਟ ਤੇ ਸਭ ਤੋਂ ਵੱਡਾ ਹੈ।

**ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।** {ਵਾਰ ੧੩-੨}

---

1. ਭਾਵ ਹੈ;- ਨਿਰਵੈਰ ਅਕਾਲ ਮੂਰਤਿ ਅਜੂਨੀ।
2. ਇਸ ਤੁਕ ਦਾ ਭਾਵ ਹੈ; -ਸੈਭੰ।
3. ਅੰਮ੍ਰਿਤ ਸੰਸਕਾਰ ਦੀ ਪ੍ਰਚਲਤ ਮ੍ਰਿਯਾਦਾ ਵਿਚ ਮੂਲ ਮੰਤ੍ਰ 'ਗੁਰਪ੍ਰਸਾਦਿ' ਤਕ ਉਚਾਰਿਆ ਜਾਂਦਾ ਹੈ, ਗੁਰੂ ਬਿ: ਪਾ: 10 ਅਧਜਾ: 12 ਵਿਚ 'ਪੜ ਸਲੋਕ ਮੁਖ ਅਮੀਂ ਧਿਆਵੈਂ' ਤੋਂ ਕਈ ਸਿਆਣੇ ਮੂਲ ਮੰਤ੍ਰ 'ਹੋਸੀ ਭੀ ਸਚੁ' ਤਕ ਸਮਝਦੇ ਹਨ।

ਇਹ 'ਵਾਹਿਗੁਰੂ' ਮੰਤ੍ਰ ਗੁਰ ਨਾਨਕ ਦੇਵ ਜੀ ਨੇ ਬਖ਼ਸ਼ਿਆ ਹੈ:-

**ਵਾਹਿਗੁਰੂ ਗੁਰ ਸਬਦੁ ਸੁਣਾਇਆ॥**

{ਵਾਰ ੨੪-੧}

**ਬੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ॥**

{ਵਾਰ ੧੨-੧੭}

**ਸਤਿਗੁਰੁ ਪੁਰਖ ਦਇਆਲ ਹੋਇ ਵਾਹਿਗੁਰੂ ਸਚੁ ਮੰਤ੍ਰ ਸੁਣਾਇਆ।**

{ਵਾਰ ੧੧-੩}

ਫਿਰ ਗੁਰਬਾਣੀ ਵਿਚ ਆਇਆ ਹੈ:-

**"ਮਹਾ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ"॥**

{ਆਸਾ ਮ: ੫-੫੧, ਪੰ. ੩੮੪}

ਕਿ ਇਕ ਅਚਰਜ (ਅਲੌਕਿਕ) ਨਾਮ ਸੁਣਿਆ ਹੈ ਜੋ ਮਹਾਂਮੰਤ੍ਰ ਹੋ ਕੇ ਹਿਰਦੈ ਵਿਚ ਬਸਿਆ ਹੈ, ਜੈਸੇ ਭਾਈ ਗੁਰਦਾਸ ਜੀ ਨੇ ਕਿਹਾ ਹੈ:-ਬੇਦ ਕਤੇਬ ਅਗੋਚਰਾ (=ਅਲੌਕਿਕ); ਇਹ ਬੀ 'ਵਾਹਿਗੁਰੂ' ਗੁਰਮੰਤ੍ਰ ਹੋਣ ਵਲ ਇਸ਼ਾਰਾ ਹੈ। ਇਉਂ ਬੀ ਇਸ ਤੁਕ ਦਾ ਅਰਥ ਲਾਉਂਦੇ ਹਨ:-

ਅਚਰਜ+ਗੁਰ=ਵਾਹਿ-ਗੁਰੂ।

ਬੀਜ ਮੰਤ੍ਰ ਦਾ ਗਜਾਨ ਯਾ ਨਿਵਾਸ ਹਿਰਦੇ ਵਿਚ ਰੱਖਣਾ ਲਿਖਿਆ ਹੈ:-

**"ਬੀਜ ਮੰਤ੍ਰੁ ਲੈ ਹਿਰਦੈ ਰਹੈ"।**

{ਰਾਮ: ਬੇਣੀ-੫}

ਗੁਰਮਤਿ ਵਿਚ ਬੀਜ ਮੰਤ੍ਰ ਦਾ ਅਧਿਕਾਰ ਕੇਵਲ ਬ੍ਰਹਮਣਾਂ ਲਈ ਯਾ ਤ੍ਰੈ ਜਾਤੀਆਂ ਲਈ ਹੀ ਨਹੀਂ, ਸਗੋਂ ਸਭ ਲਈ ਹੈ। 'ਬੀਜ ਮੰਤ੍ਰ ਸਰਬ ਕੋ ਗਿਆਨੁ'=ਬੀਜਮੰਤ੍ਰ ਦਾ ਗਜਾਨ ਸਭ ਕਿਸੇ ਨੂੰ ਦਿਓ! ਇਹੋ ਤੁਕ ਸੁਖਮਨੀ ਸਾਹਿਬ (੯-੫) ਦੀ ਹੈ, ਜਿਸ ਵਿਚ ਗੁਰੂ ਜੀ ਅਸਲੀ ਪੰਡਤ ਦੇ ਲੱਛਣ ਦੱਸਦੇ ਕਹਿ ਰਹੇ ਹਨ ਕਿ ਉਹ ਉਪਦੇਸ਼ (ਤ੍ਰੈ ਵਰਣਾਂ ਤੇ ਬੰਦ ਨਾ ਰੱਖੇ) ਚਹੁੰਵਾਂ ਨੂੰ ਦੇਵੇ[1], ਇਹ ਕਹਿ ਕੇ ਫੁਰਮਾਉਂਦੇ ਹਨ, 'ਬੀਜ ਮੰਤ੍ਰ ਸਰਬ ਕੋ

1. ਚਹੁ ਵਰਨਾ ਕਉ ਦੇ ਉਪਦੇਸੁ॥ (ਸੁਖਮਨੀ,9-4)



ਗਿਆਨੁ' ਕਿ ਬੀਜ ਮੰਤ੍ਰ ਦਾ ਗਜਾਨ ਸਭ ਨੂੰ ਦਿਓ*। 'ਚਹੁ ਵਰਨਾ ਮਹਿ ਜਪੈ ਕੋਊ ਨਾਮੁ'। ਚਹੁ ਵਰਨਾਂ ਵਿਚੋਂ ਕੋਈ ਨਾਮ ਜਪੇ, ਜੋ ਜਪੇਗਾ ਗਤੀ ਪਾਵੇਗਾ। ਸਰਬ ਕਹਿਣ ਤੋਂ ਵਰਣ ਅਵਰਣ ਸਭ ਅਧਿਕਾਰੀ ਕਰ ਦਿਤੇ।

੫. **"ਭਰੀਐ ਮਤਿ ਪਾਪਾ ਕੈ ਸੰਗਿ॥**
**ਓਹੁ ਧੋਪੈ ਨਾਵੈ ਕੈ ਰੰਗਿ॥"**
{ਜਪੁਜੀ-੨੦}

**"ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ॥"**
{ਸਿਧ ਗੋਸਟਿ-੮, ਪੰ. ੯੩੯}

**"ਕਲ ਮੈ ਮੁਕਤਿ ਨਾਮ ਤੇ ਪਾਵਤ॥"**
{ਬਿਲਾਵਲ ਮ: ੯-੩}

**"ਨਾਮੁ ਜਪੇ ਜਪਿ ਜੀਵਣਾ ਗੁਰਿ ਮੰਤ੍ਰੁ ਦ੍ਰਿੜਾਇਆ॥"**
{ਆਸਾ ਮ: ੫-੧੧੫}

੬. **"ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ॥"**
{ਰਾਮ: ਮ: ੩; ਅਨੰਦ-੧੬}

**"ਸੋ ਜੋਗੀ ਗੁਰ ਸਬਦੁ ਪਛਾਣੈ**
**ਅੰਤਰਿ ਕਮਲੁ ਪ੍ਰਗਾਸੁ ਥੀਆ॥"**
{ਸਿਧ ਗੋਸਟਿ-੨੪}

**"ਸੋ ਬੂਝੈ ਜਿਸੁ ਆਪਿ ਬੁਝਾਏ**
**ਗੁਰ ਕੈ ਸਬਦਿ ਸੁ ਮੁਕਤੁ ਭਇਆ॥"**
{ਸਿਧ ਗੋਸਟਿ-੨੫}

**"ਮਨਸਾ ਆਸਾ ਸਬਦਿ ਜਲਾਈ॥"**
{ਸਿਧ ਗੋਸਟਿ-੨੦}

ਟੂਕ-ਨਾਮ, ਗੁਰ ਸਬਦ, ਗੁਰ ਮੰਤ੍ਰ ਤ੍ਰੈਏ ਇਕੋ ਗਲ ਦੇ ਲਖਾਜਕ ਹਨ।

---

* ਹਿੰਦੂ ਮਤਿ ਵਿਚ ਸੂਦ੍ਰ ਨੂੰ ਪ੍ਰਣਵ 'ਓ'ਦਾ ਮੰਤ੍ਰ ਦੇਣਾ ਮਨ੍ਹਾਂ ਹੈ, ਪਰ ਗੁਰੂ ਜੀ ਅਪਣੇ ਬੀਜ-ਮੰਤ੍ਰ '੧ਓਂ' ਦਾ ਅਧਿਕਾਰੀ ਸਭ ਨੂੰ ਦੱਸਦੇ ਹਨ।

੭. "ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ
ਤਿਨਾ ਹਰਿ ਪ੍ਰਭੁ ਬੇਲੀਆ॥"
{ਤੁਖਾਰੀ ਮ: ੧-੨}

"ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ
ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ॥"੪॥੪॥੧੧॥
{ਆਸਾ ਮ: ੪, ਛੰਤ੪}

੮. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੋਇ ਰੂਪ ਹਨ। ਵਾਹਿਗੁਰੂ, ਵਾਹਗੁਰੂ। ਯਥਾ–

੧– "ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥"
{ਸਵ.: ਮ: ੪ ਕੇ-੭}

ਤਥਾ– "ਕੀਆ ਖੇਲੁ ਬਡ ਮੇਲੁ ਤਮਾਸਾ
ਵਾਹਗੁਰੂ ਤੇਰੀ ਸਭ ਰਚਨਾ॥"
{ਸਵ.: ਮ: ੪ ਕੇ-੧੩}

੨– "ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ॥"
{ਸਵ.: ਮ: ੪ ਕੇ-੧੧}

ਤਥਾ– "ਕੀਆ ਖੇਲੁ ਬਡ ਮੇਲੁ ਤਮਾਸਾ
ਵਾਹਗੁਰੂ ਤੇਰੀ ਸਭ ਰਚਨਾ॥"
{ਸਵ.: ਮ: ੪ ਕੇ-੧੩}

ਪਹਿਲੀ ਤੁਕ ਵਿਚ ਪਦ 'ਵਾਹਿ' ਵਖਰਾ ਬੀ ਆਇਆ ਹੈ।

ਪੁਰਾਤਨ ਲਿਖਤਾਂ ਵਿਚ ਬੀ ਵਾਹਗੁਰੂ ਤੇ ਵਾਹਿਗੁਰੂ ਦੋਇ ਰੂਪ ਵੇਖਣ ਵਿਚ ਆਉਂਦੇ ਹਨ।

੯. "ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥"
{ਜਪੁਜੀ-੪}

੧੦. "ਊਠਤ ਬੈਠਤ ਸੋਵਤ ਧਿਆਈਐ॥
ਮਾਰਗਿ ਚਲਤ ਹਰੇ ਹਰਿ ਗਾਈਐ॥"
{ਆਸਾ ਮ: ੫-੬੧}



੧੧. "ਬਰਨ ਸਹਿਤ ਜੋ ਜਾਪੈ ਨਾਮੁ॥
ਸੋ ਜੋਗੀ ਕੇਵਲ ਨਿਹਕਾਮੁ॥"
{ਭੈਰਉ ਰਵਿਦਾਸ-੧}

"ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥"
{ਫੁਨਹੇ ਮ: ੫-੧੪}

"ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ॥"
{ਮਾਰੂ ਵਾਰ ਮ: ੧-੧੫}

੧੨. "ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ॥
ਜਨਮ ਮਰਨ ਕਾ ਭਉ ਗਇਆ ਜੀਵਨ ਪਦਵੀ ਪਾਇ॥
ਨਾਨਕ ਇਹੁ ਮਰਤਬਾ ਤਿਸਨੋ ਦੇਇ
ਜਿਸਨੋ ਕਿਰਪਾ ਕਰੇ ਰਜਾਇ॥"
{ਬਿਹਾ: ਵਾ: ਮ: ੪-੧੯}

"ਤਿਉ ਹਰਿ ਬਿਨੁ ਮਰੀਐ ਰੇ ਮਨਾ
ਜੋ ਬਿਰਥਾ ਜਾਵੈ ਸਾਸੁ॥"
{ਸੋਰਠਿ ਮ: ੧-੭}

੧੩. "ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥"
{ਵਾਰ ਮਲਾਰ ਮ: ੧-੨੭}

੧੪. "ਬਿਨੁ ਜਿਹਵਾ ਜੋ ਜਪੈ ਹਿਆਇ॥
ਕੋਈ ਜਾਣੈ ਕੈਸਾ ਨਾਉ॥"
{ਮਲਾਰ ਮ: ੧-੬}

੧੫. "ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥"
{ਸਿਧ ਗੋਸਟਿ-੨੭}

"ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥"
{ਜਪੁਜੀ-੩੨}

੧੬. "ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥"
{ਸੁਖਮਨੀ ੨੩-੨}

**"ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲ਼ੀ ਬਾਣਿ॥"**

{ਸ: ਵਾ: ਤੇ ਵ: ਮ: ੩-੬੩}

**"ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ
ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥"**

{ਮਲਾਰ ਮ: ੪-੮}

੧੭. **"ਨਿਮਖ ਨ ਬਿਸਰਉ ਤੁਮ ਕਉ
ਹਰਿ ਹਰਿ ਸਦਾ ਭਜਹੁ ਜਗਦੀਸ॥"**

{ਗੂਜਰੀ ਮ: ੫-੪}

**"ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥"**

{ਸੁਖਮਨੀ, ੩-੧}

ਅਰਥਾਤ ਜਿਸ ਦਿਨ ਸ਼ੁਰੂ ਕਰੀਏ ਪ੍ਰਾਣਾਂਤ ਤਕ ਜਾਰੀ ਰਹੇ। ਮਾਨੋ ਦੂਜੀ ਵਾਰ ਸ਼ੁਰੂ ਕਰਨ ਦਾ ਮੌਕਾ ਨਾ ਆਵੇ।

੧੮. **"ਠਾਕਹੁ ਮਨੂਆ ਰਾਖਹੁ ਠਾਇ॥"**

{ਦਖ: ਓਅੰ-੨੯}

**"ਸੁੰਨ ਨਿਰੰਤਰਿ ਦੀਜੈ ਬੰਧੁ॥"**

{ਸਿਧ ਗੋਸਟਿ-੧੬}

੧੯. **"ਵਸਿ ਆਣਿਹੁ ਵੇ ਜਨ ਇਸੁ ਮਨ ਕਉ
ਮਨੁ ਬਾਸੇ ਜਿਉ ਨਿਤ ਭਉਦਿਆ॥"**

{ਸੂਹੀ ਮ: ੪, ਛੰਤ-੬}

**"ਮਨਸਾ ਆਸਾ ਸਬਦਿ ਜਲਾਈ॥"**

{ਸਿਧ ਗੋਸਟਿ-੨੦}

੨੦. **"ਆਪੈ ਆਪੁ ਖਾਇ ਤਾ ਨਿਰਮਲੁ
ਹੋਵੈ ਧਾਵਤੁ ਵਰਜਿ ਰਹਾਏ॥"**

{ਸਿਧ ਗੋਸਟਿ-੬੪}

**"ਗੁਰਮੁਖਿ ਹਉਮੈ ਸਬਦਿ ਜਲਾਏ॥"**

{ਸਿਧ ਗੋਸਟਿ-੪੨}



੨੧. **"ਸਾਰੋ ਦਿਨਸੁ ਮਜੂਰੀ ਕਰੈ॥**
**ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ॥"**
{ਭੈਰਉ ਮ: ੫-੨੮}

੨੨. **"ਗੁਰਮੁਖਿ ਜਾਗੈ ਨੀਦ ਨ ਸੋਵੈ॥"**
{ਸਿਧ ਗੋਸਟਿ-੫੪}

ਇਹ ਤੰਦ੍ਰਾ ਤੋਂ ਭਾਵ ਹੈ। ਕੁਦਰਤੀ ਨੀਂਦ ਦੀ ਮਨਾਹੀ ਗੁਰੂ ਘਰ ਵਿਚ ਨਹੀਂ ਹੈ।

੨੩. **"ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ॥"**
{ਸਿਧ ਗੋਸਟਿ-੮}

**"ਅਲਪ ਅਹਾਰ ਸੁਲਪ ਸੀ ਨਿੰਦ੍ਰਾ॥"**
{ਪਾ: ੧੦}

੨੪. **"ਜਾਗਤ ਸੋਵਤ ਬਹੁ ਪ੍ਰਕਾਰ॥ ਗੁਰਮੁਖਿ ਜਾਗੈ ਸੋਈ ਸਾਰੁ॥"**
{ਬਸੰਤ ਕਬੀਰ-੩}

੨੫. **"ਗੁਰਮੁਖਿ ਵੈਰ ਵਿਰੋਧ ਗਵਾਵੈ॥**
**ਗੁਰਮੁਖਿ ਸਗਲੀ ਗਣਤ ਮਿਟਾਵੈ॥"**
{ਸਿਧ ਗੋਸਟਿ-੩੭}

**"ਏਕ ਰਤੀ ਬਿਨ ਏਕ ਰਤੀਕੇ॥"**
{ਸਵੱਯੇ ਪਾ: ੧੦}

੨੬. **"ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ॥"**
{ਦਖਣੀ ਓਅੰਕਾਰ-੪੯}

**"ਖਿਮਾ ਗਹੀ ਬ੍ਰਤੁ ਸੀਲ ਸੰਤੋਖੰ॥**
**ਰੋਗੁ ਨ ਬਿਆਪੈ ਨਾ ਜਮ ਦੋਖੰ॥"**
{ਗਉ: ਮ: ੧, ਅਸਟ:-੭}

੨੭. **"ਗੁਰਮੁਖਿ ਖੋਟੇ ਖਰੇ ਪਛਾਣੁ॥"** {ਸਿਧ ਗੋਸਟਿ-੪੧}

੨੮. **"ਸਗਲ ਜਗਤੁ ਹੈ ਜੈਸੇ ਸੁਪਨਾ**
**ਬਿਨਸਤ ਲਗਤ ਨ ਬਾਰ॥"** {ਸੋਰਠਿ ਮ: ੯-੮}

੨੯. "ਗੁਰਮੁਖਿ ਸਰ ਅਪਸਰ ਬਿਧਿ ਜਾਣੈ॥
ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ॥"
{ਸਿਧ ਗੋ:-੩੧}

"ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ॥
ਹਉਮੈ ਸਬਦਿ ਜਲਾਏ॥"
{ਸਿਧ ਗੋਸਟਿ-੬੮}

੩੦. "ਬਿਸਰਤ ਨਾਹਿ ਮਨ ਤੇ ਹਰੀ॥"
{ਕੇਦਾਰਾ ਮ: ੫-੯}

੩੧. "ਜਿਸਨੋ ਬਖਸੇ ਸਿਫਤਿ ਸਾਲਾਹ॥
ਨਾਨਕ ਪਾਤਿਸਾਹੀ ਪਾਤਿਸਾਹੁ॥"
{ਜਪੁਜੀ-੨੫}

"ਸਿਮਰਿ ਸਿਮਰਿ ਨਾਨਕ ਭਏ ਨਿਹਾਲ॥"
{ਸੁਖਮਨੀ, ੯-੮}

੩੨. "ਜਿਨਿ ਜਾਤਾ ਸੋ ਤਿਸਹੀ ਜੇਹਾ॥"
{ਦਖਣੀ ਓਅੰ:-੧੦}

"ਪ੍ਰਭ ਕੈ ਰੰਗਿ ਰਾਚਿ ਜਨ ਰਹੇ॥"
{ਸੁਖਮਨੀ, ੧੬-੮}

"ਉਰਿਧਾਰੈ ਜੋ ਅੰਤਰਿ ਨਾਮੁ॥
ਸਰਬ ਮੈ ਪੇਖੈ ਭਗਵਾਨੁ॥"
{ਸੁਖਮਨੀ, ੯ ਸਲੋਕ}

੩੩. "ਨਾਮੇ ਰਾਤੇ ਹਉਮੈ ਜਾਇ॥
ਨਾਮਿ ਰਤੇ ਸਚਿ ਰਹੇ ਸਮਾਇ।
ਨਾਮਿ ਰਤੇ ਜੋਗ ਜੁਗਤਿ ਬੀਚਾਰੁ॥
ਨਾਮਿ ਰਤੇ ਪਾਵਹਿ ਮੋਖ ਦੁਆਰੁ॥
ਨਾਮਿ ਰਤੇ ਤ੍ਰਿਭਵਣ ਸੋਝੀ ਹੋਇ॥
ਨਾਨਕ ਨਾਮਿ ਰਤੇ ਸਦਾ ਸੁਖੁ ਹੋਇ॥"
{ਸਿਧ ਗੋਸਟਿ-੩੨}



"ਨਾਮਿ ਰਤੇ ਗੁਣ ਗਿਆਨ ਬੀਚਾਰੁ॥...........
ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ॥"
{ਸਿਧ ਗੋਸਟਿ-੩੩}

੩੪. "ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ॥
ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥"
{ਆਸਾ ਮ: ੫-੧੦੮}

"ਜੋ ਜਾਨੈ ਤਿਸੁ ਸਦਾ ਸੁਖੁ ਹੋਇ॥
ਆਪਿ ਮਿਲਾਇ ਲਏ ਪ੍ਰਭੁ ਸੋਇ॥
ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥
ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥
ਧੰਨੁ ਧੰਨੁ ਧੰਨੁ ਜਨੁ ਆਇਆ॥
ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥
ਜਨ ਆਵਨ ਕਾ ਇਹੈ ਸੁਆਉ॥
ਜਨ ਕੈ ਸੰਗਿ ਚਿਤਿ ਆਵੈ ਨਾਉ॥
ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥
ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥"
{ਸੁਖਮਨੀ, ੨੩-੮}

੩੫. "ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥"
{ਧਨਾਸਰੀ ਪੀਪਾ}

"ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ॥
ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ॥"
{ਆਸਾ ਮ: ੫, ਛੰਤ-੧੦}

{ਰਾਣਾ ਸੂਰਤ ਸਿੰਘ, ਅੰਤਕਾ ਦੂਜੀ, ੨੩੯-੨੪੦}



# 6. 'ਪਿਆਰ-ਯਾਦ' ਹੀ 'ਨਾਮ' ਹੈ

**'ਪਿਆਰ'** ਸਾਈਂ ਦੀ 'ਯਾਦ' ਹੈ ਤੇ 'ਯਾਦ' 'ਸ਼ਬਦ' ਹੈ, ਚਾਹੋ ਅੰਦਰ ਰਸ ਰੂਪ ਹੈ, ਚਾਹੋ ਨਾਮ ਰੂਪ ਹੈ, ਚਾਹੋ ਕੀਰਤਨ ਰੂਪ ਹੈ, ਚਾਹੋ ਇਸ ਸੱਚੇ ਪਾਤਸ਼ਾਹ ਦਾ ਬਚਨ ਰੂਪ ਹੈ।

{ਗੁਰ ਨਾਨਕ ਚਮਤਕਾਰ, ਪੂਰਬਾ, "ਸੱਜਣ ਠੱਗ" ਅੰਕ-੧}

## ਰਾਣਾ ਸੂਰਤ ਸਿੰਘ

(ਅ) 'ਹਰ ਦਮ ਆਵੇ ਯਾਦ, ਭੁੱਲੇ ਨ ਕਦੀ
'ਸਾਈਂ ਗੁਣਾਂ ਸਮੇਤ ਸਿਫ਼ਤਾਂ ਵਾਲੜਾ,
'ਕੇ ਕਰਦਾ ਹੈ ਪਜਾਰ ਸਾਡੇ ਨਾਲ ਓ,
'ਅਸਾਂ ਪਯਾਰ ਹੈ ਨਾਲ ਮਿਲਨਾ ਓਸਨੂੰ।
'ਉਹ ਹੈ ਪ੍ਰੇਮ ਸਰੂਪ, ਰਖਣਾਂ ਯਾਦ ਹੈ।
'ਨਾਲ ਰਹੇ ਇਹ ਯਾਦ 'ਵਜਾਪਕ ਹੈ ਸਦਾ-
' 'ਸਾਰੇ ਅੰਦਰ ਬਾਰ੍ਹ ਓ ਭਰਪੂਰ ਹੈ
' 'ਵਿੱਥ ਨ ਰੱਤੀ ਮੂਲ ਓਸ ਅਸਾਂ ਵਿਖੇ;
' 'ਫਿਰ ਸਾਰੇ ਉਸ ਨਾਲ ਮਿਲ ਰਹਿ ਹੈਨਗੇ।'
'ਚਸਾ, ਵਿਸਾ, ਪਲ ਨਾਂਹ, ਅੱਖੀ ਫੋਰ ਨਾ
'ਭੁੱਲੇ ਸਾਈਂ ਨਾਹਿੰ ਗੁਰੂ ਸੁਆਰੀਏ!
'ਫੇਰ ਮੇਲ ਹੀ ਮੇਲ ਜਾਣੋ ਹੋ ਰਿਹਾ
'ਕਹਿਣ ਸੁਣਨ ਦੇ ਨਾਲ ਨਿਰਿਆਂ ਰਾਜ ਜੀ!
'ਮਿਟਦੀ ਹੈ ਨ ਵਿੱਥ, ਪਰਦਾ ਨਾ ਹਟੇ।
'ਏਸ ਵਿੱਥ ਨੂੰ ਗੱਲ ਏ ਹੈ ਮੇਟਦੀ:-
'ਰੱਬ ਦੀ ਸਿਫਤ ਸਲਾਹ- ਕੀਰਤਿ ਓਸਦੀ-
'ਅੰਦਰ ਲਓ ਵਸਾਇ, ਰਸਨਾ ਤੋਂ ਕਰੋ:-



**"ਜਿਸਨੋ ਬਖਸੇ ਸਿਫਤਿ ਸਾਲਾਹ॥**
**ਨਾਨਕ ਪਾਤਿਸਾਹੀ ਪਾਤਿਸਾਹੁ॥"**
{ਜਪੁਜੀ-੨੫}

'ਸਿਫਤ ਸਲਾਹ ਦਾ ਭਾਵ ਅੰਦਰ ਰੱਖ ਕੇ
'ਹਰਦਮ ਕਰੋ ਸੰਭਾਲ ਫਿਰ ਉਸ ਰੱਬ ਦੀ,
'ਹਿਰਦੇ ਲਓ ਵਸਾਇ, ਭੁੱਲੇ ਨਾ ਕਦੀ,
'ਤਦ ਮਿਟਦੀ ਹੈ ਵਿੱਥ ਪਾਈ ਭੁੱਲ ਦੀ:-

**"ਦਮਿ ਦਮਿ ਸਦਾ ਸਮ੍ਾਲਦਾ**
**ਦੰਮੁ ਨ ਬਿਰਥਾ ਜਾਇ॥**
**ਜਨਮ ਮਰਨ ਕਾ ਭਉ ਗਇਆ**
**ਜੀਵਨ ਪਦਵੀ ਪਾਇ॥**
**ਨਾਨਕ ਇਹੁ ਮਰਤਬਾ ਤਿਸਨੋ ਦੇਇ**
**ਜਿਸਨੋ ਕਿਰਪਾ ਕਰੇ ਰਜਾਇ॥**
{ਵਾਰ ਬਿਹਾਗੜਾ ੧੯, ਪੰ. ੫੫੬}

'ਨਾਮ ਜਪਣ ਦੇ ਨਾਲ ਲਿਵ ਹੈ ਲੱਗਦੀ,
'ਲਿਵ ਲਗ ਲਗ ਕੇ ਰਾਜ! ਨਾਮੀ ਰੱਬ ਜੋ ੯੦੦.
'ਆਪੇ ਲੈਂਦਾ ਮੇਲ ਕਿਰਪਾ ਧਾਰ ਕੇ:-
'ਆਤਮ ਪਦ ਹੈ ਏਹ ਸਤਿਗੁਰ ਦੱਸਿਆ।'

**"ਸਹਜੇ ਸੁਖਿ ਸੁਤੀ ਸਬਦਿ ਸਮਾਇ॥**
**ਆਪੇ ਪ੍ਰਭਿ ਮੇਲਿ ਲਈ ਗਲਿ ਲਾਇ॥"**
{ਵਾਰ ਸਾਰੰਗ ਮ:੩-੨੫}

{ਰਾਣਾ ਸੂਰਤ ਸਿੰਘ-ਅੰਕ-੩੦/੧੯੭}



# 7. ਪ੍ਰੇਮੁ ਦਾ ਵਿਦਤ ਸਰੂਪ 'ਨਾਮ'

ਹਰ ਸ਼ੈ, ਹਰ ਜਾਨਦਾਰ ਵਿਚ ਗੁਣ, ਸੁਭਾਵ ਹੁੰਦੇ ਹਨ, ਅਰ ਇਹ ਆਪਸ ਵਿਚ ਕੁਛ ਨਾ ਕੁਛ ਭਿੰਨਤਾ ਰਖਦੇ ਹਨ, ਇਸੇ ਭਿੰਨਤਾ ਕਰਕੇ ਇਕ ਦੂਜੇ ਦੀ ਪਛਾਣ ਹੁੰਦੀ ਹੈ ਅਰ ਜਦ ਕਿਸੇ ਨੂੰ ਸਿਆਣੀਂਦਾ ਹੈ ਤਾਂ ਕਿਸੇ ਨਾ ਕਿਸੇ ਤਰ੍ਹਾਂ ਦੇ ਗੁਣ ਯਾ ਸੁਭਾਵ ਯਾ ਦੋਹਾਂ ਕਰ ਕੇ ਸਿਆਣੀਦਾ ਹੈ। ਇਹ ਸਿਆਣ ਜਦ ਇਕ ਆਦਮੀ ਤੋਂ ਦੂਏ ਤੱਕ ਪਹੁੰਚਾਉਣੀ ਹੋਵੇ ਤਾਂ ਇਸੇ ਤਰ੍ਹਾਂ ਪਹੁੰਚਾਈ ਜਾ ਸਕਦੀ ਹੈ, ਪ੍ਰੰਤੂ ਇਸ ਤਰ੍ਹਾਂ ਸਿਆਣ ਦਾ ਇਕ ਦੂਸਰੇ ਨੂੰ ਪਹੁੰਚਾਉਣਾ ਬੜਾ ਲੰਮਾ ਕੰਮ ਹੋ ਜਾਂਦਾ ਹੈ। ਇਸੇ ਨੂੰ ਸੌਖਾ ਕਰਨ ਹਿਤ ਹਰ ਸ਼ੈ, ਹਰ ਜਾਨਦਾਰ, ਹਰ ਥਾਂ, ਹਰ ਐਸੀ ਵਸਤੂ ਲਈ, ਜਿਸਦਾ ਗਜਾਨ ਮਨੁੱਖ ਨੂੰ ਕਿਸੇ ਨ ਕਿਸੇ ਤਰ੍ਹਾਂ ਹੁੰਦਾ ਹੈ, ਨਾਮ ਸੰਕੇਤ ਕੀਤਾ ਜਾਂਦਾ ਹੈ, ਜਿਸ ਤੋਂ ਪਰਸਪਰ ਸਿਆਣ ਜਾਂ ਗਿਆਨ ਦੇ ਦੱਸਣ ਸਮਝਣ ਵਿਚ ਮਨੁੱਖ ਨੂੰ ਬਹੁਤ ਸੁਖ ਮਿਲਿਆ ਹੈ, ਤਾਂ ਤੇ **'ਨਾਮ'** ਇਕ ਤਰ੍ਹਾਂ ਦਾ ਗਿਆਨ ਪ੍ਰਚਾਰ ਹੈ।

ਕੋਸ਼ ਵਿਚ ਨਾਮ 'ਮ੍ਨਾ' ਤੋਂ ਬਣਦਾ ਲਿਖਿਆ ਹੈ, ਜਿਸ ਦੇ ਅਰਥ ਹਨ: ਉਹ ਜੋ ਯਾਦ ਕਰਾਵੇ ਯਾ ਚੇਤੇ ਕਰਾਵੇ। ਜਦ ਕਿਸੇ ਦੀ ਸਿਮ੍ਰਤੀ ਵਿਚ ਕੋਈ ਗੱਲ ਆਉਂਦੀ ਹੈ ਤੇ ਉਸ ਨੇ ਦੂਏ ਨੂੰ ਦੱਸਣੀ ਹੁੰਦੀ ਹੈ ਤਾਂ ਉਸਦਾ ਸੰਕੇਤਕ ਨਾਮ ਲੈਂਦਾ ਹੈ। ਸੁਣਨ ਵਾਲਾ ਝੱਟ ਸਮਝ ਜਾਂਦਾ ਹੈ, ਕਿਉਂਕਿ ਨਾਮ ਸੁਣਦੇ ਸਾਰ, ਉਸ ਗੱਲ ਦਾ ਜਿਤਨਾ ਕੁ ਗਜਾਨ ਉਸ ਨੂੰ ਹੁੰਦਾ ਹੈ ਉਸ ਸਮੇਤ ਉਹ ਉਸ ਦੀ ਸਿਮ੍ਰਤੀ ਯਾ ਚੇਤੇ ਵਿਚ ਆ ਜਾਂਦੀ ਹੈ।

ਇਸ ਤਰ੍ਹਾਂ ਅਕਾਲ ਪੁਰਖ ਬਾਬਤ ਬੀ ਮਨੁੱਖ ਨੇ ਕੀਤਾ ਹੈ। ਅਕਾਲ ਪੁਰਖ ਮਨ ਤੋਂ ਅਵਿਸ਼ਾ ਹੈ ਪਰ ਇਹ ਚੇਤੇ ਕਰਨੇ ਲਈ ਕਿ ਮਨ ਬਾਣੀ ਤੋਂ ਅਵਿਸ਼ਾ, ਰੂਪ ਰੇਖਾ ਤੋਂ ਨਜਾਰਾ ਜੋ ਸਰਬੋਪਰਾਜ ਕਰਤਾਰ ਹੈ, ਉਸਦਾ ਚੇਤਾ ਕਰਨਾ ਹੈ ਤੇ ਉਸਦਾ ਚੇਤਾ ਕਰਨੇ ਲਈ, ਉਸ ਅਗੰਮ ਤੇ ਅਗੋਚਰ ਨੂੰ ਸਿਮ੍ਰਤੀ ਵਿਚ ਲਿਆਉਣ ਲਈ ਵੀ ਉਸ ਦਾ **'ਨਾਮ'** ਹੀ ਰੱਖਣਾ ਪਿਆ ਹੈ। ਪਰਮੇਸ਼੍ਵਰ ਤਾਂ ਨਾਮ ਰਹਿਤ ਅਨਾਮੀ ਹੈ, ਪ੍ਰੰਤੂ ਮਾਨੁੱਖ ਦਾ ਚੇਤਾ ਨਾਮ ਵਿਚ ਹੈ, ਤੇ ਉਸ ਦਾ ਗਜਾਨ ਤੇ ਗਜਾਨ ਦਾ ਪਰਸਪਰ ਵਟਾਉ ਸਟਾਉ ਨਾਮ ਬਿਨਾਂ ਨਹੀਂ ਹੋ



ਸਕਦਾ, ਇਸ ਕਰ ਕੇ ਮਨੁੱਖ ਨੇ ਆਪਣੇ ਗਜਾਨ ਲਈ ਉਸ ਦੇ ਨਾਮ ਵੀ ਸੰਕੇਤ ਕੀਤੇ ਹਨ। ਇਹ ਨਾਮ ਦੋ ਤਰ੍ਹਾਂ ਦੇ ਹਨ: ਗੁਣ ਸੁਭਾਵ ਜੋ ਸੰਸਾਰ ਵਿਚ ਵਰਤਦੇ ਹਨ, ਓਹ ਸਭ ਕਾਲ, ਦੇਸ਼ ਤੇ ਨਮਿੱਤ ਨਾਲ ਜਕੜੇ ਪਏ ਹਨ, ਪਰ ਪਰਮੇਸ਼ਰ ਤਿੰਨਾਂ ਤੋਂ ਅਤੀਤ ਹੈ, ਇਸ ਕਰ ਕੇ ਜੋ ਮਨੁੱਖ ਖਯਾਲ ਕਰ ਸਕਦਾ ਹੈ ਕਿ ਸਦਾ ਅਟੱਲ, ਸਦਾ ਸੱਚ, ਗੁਣ ਸੁਭਾਵ ਜੋ ਨਿਰਵਿਕਾਰਤਾ ਵਾਲੇ ਹੋਣ, ਉਹ ਈਸ਼ਵਰ ਵਿਚ ਜਾਣ ਕੇ ਉਨ੍ਹਾਂ ਨੂੰ ਹੀ ਨਾਮ ਬਣਾਂਦਾ ਹੈ। ਜਿਸ ਤਰ੍ਹਾਂ ਅਸਤੀ ਭਾਂਤੀ ਪ੍ਰਿਯ ਯਾ ਸਤਿ ਚਿਤ ਆਨੰਦ। ਪਰਮੇਸ਼ਰ ਤ੍ਰਿਕਾਲ ਅਬਾਧ ਰੂਪ ਹੈ, ਇਸ ਕਰ ਕੇ ਉਸ ਦਾ ਨਾਮ 'ਸਤਿ' ਯਾ 'ਅਸਤੀ' ਹੈ। ਉਹ ਸਦਾ ਚੇਤੰਨ ਹੈ, ਇਸ ਕਰ ਕੇ 'ਚਿਤ' ਯਾ 'ਭਾਂਤੀ' ਹੈ ਸਦਾ ਚੇਤੰਨ ਸਦਾ ਸਤਿ, ਸਦਾ ਹੀ ਆਨੰਦ ਪ੍ਰੇਮ ਸਰੂਪ ਹੈ ਇਸ ਕਰ ਕੇ 'ਆਨੰਦ' ਯਾ 'ਪ੍ਰਿਯ' ਹੈ। ਇਹ ਸਰੂਪ ਲਖਾਯਕ ਨਾਮ ਹੈ– ਬਾਕੀ ਨਾਮ ਕਈ ਇਕ ਲੋੜਾਂ, ਕਈ ਉਸ ਦੀ ਕ੍ਰਿਪਾਲਤਾ, ਗੁਣਾਂ ਆਦਿਕਾਂ ਤੋਂ ਸੰਕੇਤ ਕੀਤੇ ਹੋਏ ਹਨ।

ਗੁਰੂ ਜੀ ਨੇ ਸਾਰੇ ਨਾਮ ਗਿਣ ਕੇ 'ਕਿਰਤਮ ਨਾਮ' ਉਨ੍ਹਾਂ ਨੂੰ ਕਿਹਾ ਹੈ ਤੇ ਸਤਿਨਾਮ ਨੂੰ **'ਸਤਿਨਾਮ ਤੇਰਾ ਪਰਾ ਪੂਰਬਲਾ'** ਆਖਿਆ ਹੈ।

ਸਿੱਟਾ ਇਹ ਹੈ ਕਿ ਨਾਮ ਜਿਸ ਤਰ੍ਹਾਂ ਸੰਸਾਰਕ ਪਦਾਰਥਾਂ ਵਿਚ ਚੇਤੇ ਕਰਾਂਦਾ ਹੈ, ਇਸੇ ਤਰ੍ਹਾਂ ਅਗੰਮ ਤੇ ਅਗੋਚਰ ਵਾਹਿਗੁਰੂ ਦੇ ਸਿਮਰਨ ਦਾ ਬੀ ਵਸੀਲਾ ਹੈ। ਨਾਮ ਅਰ ਸਿਮਰਨ ਪਰਮਾਰਥ ਵਿਚ ਇਕੋ ਅਰਥ ਰਖਦੇ ਹਨ। ਨਾਮ ਜਪਣਾ, ਸਿਮਰਨ ਕਰਨਾ ਹੈ। ਸਿਮਰਨ ਉਸ ਸ਼ੈ ਦਾ ਵਧੀਕ ਰਹਿੰਦਾ ਹੈ ਜੋ ਪਜਾਰੀ ਹੋਵੇ ਤੇ ਜਿਸ ਵਿਚ ਪਿਆਰ ਦੀ ਲੋੜ ਹੋਵੇ। ਤਦ ਜੇ ਓਸ ਦਾ ਵਧੀਕ ਸਿਮਰਨ ਕਰੀਏ ਤਾਂ ਧਯਾਨ ਉਸੇ ਵਿਚ ਜੁੜਨ ਲਗ ਜਾਂਦਾ ਹੈ। ਜਿਸ ਦਾ ਸਿਮਰਨ ਤੇ ਧਿਆਨ ਸਦੀਵ ਰਹੇ ਉਸ ਵਲ ਖਿੱਚ ਪੈਂਦੀ ਹੈ। ਸਦਾ ਖਿੱਚ ਜਿਸ ਵਲ ਲਗੀ ਰਹੇ ਉਸ ਵਿਚ ਹਿਤ ਯਾ ਪਿਆਰ ਯਾ ਪ੍ਰੇਮ ਲੱਗ ਗਿਆ, ਤੇ ਇਹ ਸੁਤੇ ਸਿਧ ਗਯਾਨ ਹੈ ਕਿ ਜਿਸ ਸ਼ੈ ਦੇ ਨਾਲ ਹਿਤ ਲਾਈਏ ਉਹ ਪ੍ਰਾਪਤ ਹੁੰਦੀ ਹੈ। ਐਉਂ ਨਾਮ ਨਾਮੀ ਦੀ ਪ੍ਰਾਪਤੀ ਹੁੰਦੀ ਹੈ। ਇਸ ਕਰ ਕੇ ਕਿ ਨਾਮ ਪ੍ਰੇਮ ਦਾ ਵਿਦਤ ਸਰੂਪ ਹੈ, ਤੇ ਗੁਰੂ ਜੀ ਨੇ ਪ੍ਰੇਮ ਹੀ ਵਾਹਿਗੁਰੂ ਤੇ ਵਾਹਿਗੁਰੂ ਦਾ ਮੇਲ ਸਾਧਨ ਦਸਿਆ ਹੈ। ਸੋ ਨਾਮ ਪ੍ਰੇਮ ਦਾ ਵਿਦਤ ਸਰੂਪ ਹੋਣ ਕਰ ਕੇ, ਪ੍ਰਾਪਤੀ ਤੇ ਪ੍ਰਾਪਤੀ ਦਾ ਸਾਧਨ ਹੈ। ਨਾਮ ਦੇ ਜਪਣ ਜਪਾਉਣ ਵਾਲੇ ਸਾਈਂ ਨਾਲ ਇਉਂ ਮਿਲੇ ਹੁੰਦੇ ਹਨ ਜਿਕੂੰ ਦੋ ਪ੍ਰੇਮੀ, ਸੱਚੇ ਪ੍ਰੇਮੀ-ਹਜ਼ਾਰਾਂ

ਕੋਹਾਂ ਤੇ ਬੈਠੇ ਅੰਤਰ ਆਤਮੇ ਮਿਲੇ ਹੁੰਦੇ ਹਨ, ਦੁਵੱਲੀ ਸੁਰਤਾਂ ਮੇਲ ਵਿਚ ਵਸਦੀਆਂ ਹਨ। ਨਾਮ ਯਾ ਸਿਮਰਨ ਵਾਹਿਗੁਰੂ ਦਾ ਅੰਦਰ ਵਸਦਾ ਹੈ, ਲਗਾਤਾਰ ਅਖੰਡਾਕਾਰ ਪ੍ਰਮੇਸ਼ੁਰ ਦਾ ਸਿਮਰਨ, ਉਸ ਦੇ ਪ੍ਰੇਮ ਦਾ ਸਿਮਰਨ, ਮਨ ਵਿਚ ਲਗਾਤਾਰ ਉਸਦੇ ਆਤਮ ਜੀਵਨ ਵਾਲੇ ਲਹਿਰਿਆਂ ਦੇ ਹੁਲਾਰੇ ਦੇਈ ਰਖਦਾ ਹੈ, ਜਿਸ ਤਰ੍ਹਾਂ ਚਸ਼ਮੇ ਦਾ ਪਾਣੀ, ਜੋ ਲਗਾਤਾਰ ਕਿਸੇ ਹੰਸਲੀ ਥਾਣੀਂ ਤਲਾ ਵਿਚ ਪੈਂਦਾ ਰਵ੍ਹੇ ਤਾਂ ਚਸ਼ਮਾਂ ਮਾਨੋਂ ਤਲਾ ਵਿਚ ਵਸਦਾ ਹੈ, ਅਰ ਤਲਾ ਵਿਚ ਚਸ਼ਮੇ ਵਰਗਾ ਤਾਜ਼ਾ ਤੇ ਸੱਜਰਾ ਜਲ ਰਹਿੰਦਾ ਹੈ। ਆਪਣੇ ਚਸ਼ਮੇਂ ਨਾਲ ਲਗਾਤਾਰ ਮਿਲੇ ਰਹਿਣਾ, ਊਠਤ ਬੈਠਤ ਸੋਵਤ ਆਪਣੇ ਸੋਮੇ ਤੋਂ ਜੁਦਾ ਨਾ ਹੋਣਾ **'ਨਾਮ'** ਹੈ। ਇਹ ਕਰਤੱਵ ਨਿਰਾ ਮੁਸ਼ੱਕਤ ਮਾਤਰ ਹੀ ਨਹੀਂ, ਪਰ ਇਸ ਵਿਚ ਰਸ ਤੇ ਉਮਾਹ ਹੈ, ਜੋ ਸਾਂਈ ਦੇ ਆਪਣੇ ਸਰੂਪ ਵਿਚ ਹੈ। ਇਸ ਵਿਚ ਪ੍ਰਭੂ ਆਪ ਹੈ। **"ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥"** {ਸੁਖਮਨੀ} ਇਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਾਮ ਕਿਹਾ ਹੈ। ਨਾਮ ਦੇ ਵਿਸ਼ੇ, ਪਰ ਅਨੇਕ ਉਪਦੇਸ਼ ਤੇ ਇਸ ਦੇ ਸਬੰਧੀ ਅਨੇਕ ਗੱਲਾਂ ਹਨ ਜੋ ਉਥੇ ਦਸੀਆਂ ਹਨ। {ਟਰੈਕਟ 'ਨਾਮ' ਨੰ: ੪੩੯, ਖਾ: ਟਰੈ: ਸੁ:}

-:-

(ਅ) ਸਾਈਂ ਸੂਰਜ ਹੈ, ਸਾਈਂ ਦਾ ਨਾਮ ਉਸ ਸੂਰਜ ਦੀ ਧੁੱਪ ਉਸੇ ਦਾ ਪ੍ਰਕਾਸ਼ ਹੈ। ਹਾਂ, ਨਾਮ ਚਾਨਣਾ ਹੈ ਉਸ ਨੂਰੋ ਨੂਰ ਦੇ ਰਸਤੇ ਦਾ।

ਉਹ ਇਕ ਹੈ, ਉਸ ਦਾ ਨਾਮ ਇਕ ਹੈ। ਉਹ ਸਾਥੋਂ ਦੂਰ ਹੈ, ਪਰ ਨੇੜੇ ਬੀ ਹੈ, ਜਿਵੇਂ ਸੂਰਜ ਦੂਰ ਹੈ, ਪਰ ਧੁੱਪ ਨੇੜੇ ਹੈ। ਉਹ ਸੂਰਜ ਹੈ, ਨਾਮ ਧੁੱਪ ਹੈ। ਉਹ ਜਲਾਲ ਹੈ, ਨਾਮ ਜਲਾਲ ਦਾਤਾ ਹੈ। ਉਹ ਨੂਰ ਦਾ ਚਸ਼ਮਾ ਹੈ, ਨਾਮ ਚਾਨਣ ਹੈ, ਪਰ...ਹਿਕ ਨਾਵੇਂ ਦੀ ਕੀਮਤ ਕਿਸ ਨਉ ਆਈ ਹੈ? ਹਿਕ ਨਾਮ ਦਾ ਪ੍ਰਤਾਪ ਉਸ ਜਾਤਾ ਹੈ ਜਿਸ ਕਮਾਤਾ ਹੈ। ਗੱਲਾਂ ਵਿਚ ਤਾਂ ਨਾਮ ਭੀ ਇਕ ਗੱਲ ਲੋਕਾਂ ਜਾਣ ਰਖੀ ਹੈ।

ਅਗੇ ਤਾਂ ਨਾਮ ਇਕ ਜੀਭ ਦਾ ਉਚਾਰਣ ਮਾਤਰ ਸੀ ਤੇ ਹੁਣ ਨਾਮ ਇਕ ਵਸਤੂ ਦਿਸ ਰਿਹਾ ਹੈ, ਇਕ ਵਜੂਦ ਹੈ, ਇਕ ਵਜੂਦ ਹੈ, ਸਤੱਯਤਾ ਹੈ ਹਾਂ, ਸਤਯਤਾ ਤੇ ਸਮਰਥਾ ਹੈ ਜੋ ਪਰਤੱਖ ਵਪਰੀਂਦੀ ਜਾਂਦੀ ਹੈ। {ਗੁਰੂ ਨਾਨਕ ਚਮਤਕਾਰ, ਗੋਸਿਟ ਮੀਆਂ ਮਿੱਠਾ}

-:-



(ੲ) ਸਭ ਤੋਂ ਵਡਾ ਕਰਮ ਹੈ **'ਨਾਮ'**, ਪਿਆਰ ਨਾਲ, ਪਿਆਰ ਭਰੀ ਯਾਦ ਨਾਲ, ਹਰ ਵੇਲੇ ਆਪਣੇ ਪਿਤਾ ਪਰਮੇਸ਼ੁਰ ਨਾਲ ਲਗੇ ਰਹਿਣਾ। ਜਿਸ ਤਰ੍ਹਾਂ ਬੱਚਾ ਮਾਂ ਦੀ ਗੋਦ ਵਿਚ ਪਿਆ ਹੁੰਦਾ ਹੈ, ਇਸ ਤਰ੍ਹਾਂ ਪਰਮ ਗੋਦ ਵਿਚ ਪਏ ਰਹਿਣਾ; ਜਗਤ ਦੇ ਕੰਮ ਕਰਨੇ, ਪਰ ਗੋਦ ਵਿਚੋਂ ਨਿਕਲ ਕੇ ਨਾ, ਗੋਦੀ ਆਸਰੇ ਰਹਿ ਕੇ ਕਰਨੇ, ਇਹ ਨਾਮ ਹੈ। ਮਨ ਦਾ ਇਕ ਝੁਕਾਉ ਪਾਰਬ੍ਰਹਮ ਵਲ ਪਿਆ ਰਹੇ ਤੇ ਇਕ ਕੰਮਾਂ ਕਾਜਾਂ ਵਲ। {ਬਾਬਾ ਨੌਧ ਸਿੰਘ- ਅੰਕ-੨੧}

(ਸ) ਨਾਮ ਨਾਲ ਹੁੰਦਾ ਹੈ ਨਾਮੀ ਵਲ ਰੁਖ। ਹਾਂ ਨਾਮ ਨਾਲ ਪਿਆਰ ਪੈਂਦਾ ਹੈ ਉਸ ਨਾਲ ਕਿ ਜਿਸ ਦਾ ਨਾਮ ਜਪਦੇ ਹਾਂ। **'ਨਾਮ'** ਪਿਆਰ ਦਾ ਨਾਮ ਹੈ, ਨਾਮ ਜਪ ਨਾਲ ਪਿਆਰਾ ਯਾਦ ਵਿਚ ਵਸਦਾ ਹੈ। ਯਾਦ ਵਿਚ ਵਸਾਉਣੇ ਨੂੰ ਸਿਮਰਨ ਕਹੀਦਾ ਹੈ। 'ਸਿਮਰਨ' ਅਰਥਾਤ 'ਯਾਦ' ਪਿਆਰੇ ਦਾ ਪ੍ਰੇਮ ਹੈ। ਪ੍ਰੇਮ ਮੇਲਣਹਾਰ ਹੈ - ਜੀਵ ਨੂੰ ਈਸ਼ਵਰ ਨਾਲ, ਪ੍ਰੇਮੀ ਨੂੰ ਪਿਆਰੇ ਨਾਲ, ਆਨੰਦ ਸਰੂਪ ਵਾਹਿਗੁਰੂ ਨਾਲ। {ਗੁਰੂ ਨਾਨਕ ਚਮਤਕਾਰ, ਭਾਈ ਭਗੀਰਥ}

-:-

(ਹ) **'ਕਦੀ ਨ ਭੁਲੋ ਰਾਜ! ਗੱਲ ਇਹ ਭੇਤ ਦੀ:**
**ਸਾਂਈਂ ਵਿਸਰੇ ਨਾਂਹਿ ਵੇਲੇ ਹੀ ਕਿਸੇ।'**
{ਰਾਣਾ ਸੂਰਤ ਸਿੰਘ ੨੨੧}

**ਧਾਰ 'ਨਾਮ' ਦਾ ਰੂਪ ਲੈਂਦਾ ਪ੍ਰੇਮ ਹੈ**
**ਮੇਲੇ ਹੈ ਪ੍ਰਭ ਨਾਲ 'ਨਾਮ-ਪਰੇਮ' ਏ,**
{ਰਾਣਾ ਸੂਰਤ ਸਿੰਘ ੧੩੧}

(ਕ) ਨਾਮ ਜਪੋ-ਜਪਦਿਆਂ ਸਿਮਰਨ ਹੋ ਜਾਏਗਾ। ਸਿਮਰਨ ਮਨ, ਪ੍ਰਾਣ ਤੇ ਸਰੀਰ ਵਿਚ ਵਸ ਜਾਏਗਾ। ਇਸ ਵਿਚ ਟਿਕਿਆਂ ਤੇ ਇਸ ਪਰਵਾਹ ਵਿਚ ਟੁਰਦਿਆਂ ਮੋਹ ਮਾਇਆ ਕਟੀਜੇਗੀ ਤੇ ਸਾਈਂ ਦਾ ਪਿਆਰ ਜਾਗੇਗਾ। ਸੁਰਤ ਸਾਈਂ-ਰੁਖ਼ੀ ਹੋ ਜਾਏਗੀ। ਬਾਹਰ ਵਲੋਂ ਮਨ ਦਾ ਧਾਵਣਾ ਮਰਿਯਾਦਾ ਵਿਚ ਹੁੰਦਾ ਜਾਏਗਾ। ਇੰਦਰੇ ਮਨ ਦੇ ਵੱਸ ਵਿਚ ਰਹਿਣਗੇ, ਖਿੱਚੋਤਾਣ ਛੱਡਣਗੇ। 'ਮਨ' ਅੰਦਰ ਜਾਗ ਪਈ ਉੱਚੀ ਬੁੱਧੀ ਦੇ ਹੇਠ ਟੁਰਨ ਲਗ ਪਵੇਗਾ, ਬੁੱਧੀ ਨਿਰਮਲ ਹੋ ਕੇ ਨਿਰੰਕਾਰ ਦੀ ਅਗੁਵਾਨੀ ਵਿਚ ਆਵੇਗੀ, ਆਪੇ ਤੇ ਕਾਬੂ ਵਧੇਗਾ। {ਗੁਰੂ ਨਾਨਕ ਚਮਤਕਾਰ, ਭਾਈ ਭਗੀਰਥ}

(ਖ) ਪ੍ਰਤੀਤ ਕਰ ਕਿ ਉਸ ਨਾਲ ਲਗ ਰਿਹਾ ਹਾਂ ਜਿਸ ਦਾ ਨਾਮ ਰਸਨਾ ਪਰ ਹੈ। ਆਪਣੇ ਅੰਦਰ ਆ ਜਾ **(ਅੰਤਰਿ ਵਸੈ ਨ ਬਾਹਰ ਜਾਇ)** ਇਕ ਦਮ ਲਈ ਹੀ ਆ ਜਾ। ਹਾਂ, ਟਿਕ ਜਾ ਆਪੇ ਵਿਚ। ਦੇਖ ਹੁਣ ਜੋ ਤੂੰ 'ਹੈ' ਮਾਤ੍ਰ ਹੈਂ, ਸੋ ਸਾਈਂ ਦੀ 'ਹੈ' ਨਾਲ ਲਗ ਰਿਹਾ ਹੈਂ। ਇਸ ਰੰਗ ਵਿਚ ਰਹਿਣ ਦੇਹ ਆਪ ਨੂੰ, ਸੋਚਾਂ ਨੂੰ ਹੋੜ ਦੇਹ, ਹੰਭਲਾ ਮਾਰ। ਰਾਤ ਆਪੇ ਬੀਤ ਜਾਏਗੀ। ਇਹ ਹੈ 'ਮੇਲਾ', ਇਹ ਹੈ ਜੋਗ ਸਾਈਂ ਨਾਲ, ਇਹ ਹੈ 'ਸਿਦਕ ਯਕੀਨ ਰੱਬ ਵਿਚ', 'ਗਲਿ ਚੰਬੜ ਸਾਈਂ ਜੀ ਨਾਲ**{"ਇਕ ਭਾਇ ਇਕ ਮਨਿ ਨਾਮੁ ਵਸਿਆ ਸਤਿਗੁਰੂ ਹਮ ਮੇਲੀਆ"}**

{ਬਿਲਾ:ਮ:੧-ਛੰਤ ਦਖਨੀ-੧} {ਗੁਰੂ ਨਾਨਕ ਚਮਤਕਾਰ, ਅਰਸ਼ੀ ਜੋਤਿ ਤੇ ਸ੍ਰੀ ਨਾਨਕ ਮਾਤਾ}

-:-

(ਗ) ਅੰਦਰਲੇ ਨੂੰ ਚਰਨ ਸ਼ਰਨ ਰਖੋ, ਸ਼ਰਨ ਸੰਭਾਲੋ, ਸ਼ਰਨ ਤੋਂ ਦੂਰ ਨਾ ਜਾਓ। ਸ਼ਰਨ ਦਾ ਅਭਿਆਸ ਨਾਮ ਹੈ, ਨਿਰੰਤਰ ਨਾਮ ਵਿਚ ਵੱਸੋ। ਨਾਮ ਸੱਭ ਸੋਝੀਆਂ ਤੇ ਬਲ ਬਖਸ਼ੇਗਾ। ਸ਼ਰਨ ਵਿਚ ਵੱਸੋ, ਸਦਾ ਸ਼ਰਨ ਦੀ ਓਟ ਰਹੋ। ਸ਼ਰਨ ਦੇ ਆਸਰੇ ਆਪਾ ਆਪੇ ਨੂੰ ਚੀਨਦਾ ਹੈ, ਸ਼ਰਨ ਦੇ ਆਸਰੇ ਆਪਾ ਸੁਤੰਤਰ ਹੋ ਕੇ ਸ਼ਰਨ ਵਿਚ ਸਮਾਈ ਪ੍ਰਾਪਤ ਕਰਦਾ ਹੈ, ਸ਼ਰਨ ਦੀ ਪ੍ਰਾਪਤੀ ਨਾਮ ਹੈ, ਨਾਮ ਕਦੇ ਨਾ ਭੁੱਲੋ।

{ਗੁਰੂ ਨਾਨਕ ਚਮਤਕਾਰ, ਨੂਰ ਸ਼ਾਹ ਨਿਸਤਾਰਾ}





# 8. ਨਾਮ ਇਕ ਵਿਦਜਾ ਤੇ ਅਕਹਿ

**ਨਾਮ** ਵਿਦਜਾ ਹੈ, ਨਾਮ ਪਰਮੇਸ਼ਰ ਦਾ ਨਾਉਂ ਹੈ, ਨਾਮ ਪਰਮੇਸ਼ਰ ਦੇ ਗੁਣਾਂ ਦਾ ਸਰੋਵਰ ਹੈ, ਨਾਮ ਉਸ ਦਾ ਸਰੂਪ ਹੈ। **(ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ॥)** {ਸਿਰੀ: ਮ: ੧-੮}) ਆਪੇ ਨੂੰ ਸਾਈਂ ਨਾਲ ਲਾਈ ਰਖਣਾ ਨਾਮ ਹੈ, ਨਾਲ ਲੱਗੇ ਰਹਿ ਕੇ ਰੰਗ ਤੇ ਰਸ ਵਿਚ ਜੀਊਣਾ ਨਾਮ ਹੈ **(ਨਾਨਕ ਨਾਮੁ ਨ ਛੋਡੈ ਸਾ ਧਨ ਨਾਮਿ ਸਹਜਿ ਸਮਾਣੀਆ)** {ਗਉ: ਪੂਰ: ਮ: ੧-੧})। ਨਾਮ ਜੋ ਕਿਛ ਕਿਹਾ ਹੈ, ਅਜੇ ਹੋਰ ਹੈ। ਨਾਮ ਇਕ ਤਿਆਰੀ ਤੇ ਜਤਨ ਹੈ ਜੋ ਸ਼ੁਭ ਕਰਮਾਂ ਤੋਂ ਉਪਰਲਾ ਸਾਧਨ ਤੇ ਦਰਜਾ ਹੈ। ਆਪਣੇ ਆਪ ਨੂੰ ਸਾਈਂ ਦੇ ਅਸਰ ਹੇਠ ਲਿਆਉਣਾ ਨਾਮ ਹੈ। ਜਿਵੇਂ ਪਾਲਾ ਲਗਦੇ ਸਰੀਰ ਨੂੰ ਸੂਰਜ ਦੇ ਸਨਮੁਖ ਕਰਨਾ ਆਪਣੇ ਪਾਲੇ ਨੂੰ ਹਰਨਾ ਹੈ, ਤਿਵੇਂ ਅਵਗੁਣੀ ਭਰਪੂਰ ਮਨ ਨੂੰ ਸਾਈਂ ਦੇ ਸਨਮੁਖ ਕਰਨਾ ਤੇ ਕਰੀ ਰਖਣਾ; ਮਨ ਦੇ ਅਵਗੁਣਾਂ ਨੂੰ ਹਰ ਲੈਣਾ ਹੈ ਤੇ ਇਹ ਮਨ ਨੂੰ ਸਾਈਂ ਦੇ ਅਸਰਾਂ ਲਈ ਉਸ ਦੇ ਸਨਮੁਖ ਰਖਣਾ ਤੇ ਕਰੀ ਰਖਣਾ, ਇਹ ਰੁਖ, ਇਹ ਝੁਕਾਉ, ਇਹ ਯਾਦ, ਇਹ ਯਤਨ ਸਭ ਨਾਮ ਹੈ।

ਸਿਮਰਨ ਨਾਲ ਸਾਡਾ ਮਨ ਸਾਈਂ ਦੀ ਹੋਂਦ ਦੇ ਸੰਸਕਾਰ, ਅੰਦਰਲੇ ਸੰਸਕਾਰਾਂ ਵਾਲੇ ਮਨ ਵਿਚ ਲੈ ਜਾਏਗਾ, ਇਉਂ ਅੰਦਰਲਾ ਘਟ 'ਸਾਈਂ ਦੀ ਹੋਂਦ' ਦੇ ਭਾਵ ਨਾਲ ਭਰ ਜਾਏਗਾ। ਉਸ ਦਾ ਸਰੂਪ 'ਸਤਿ' ਹੈ, ਸੋ ਇਕ ਤਰ੍ਹਾਂ ਉਸ ਦਾ ਸਤਿ ਸਰੂਪ ਅੰਦਰ ਵੱਸ ਜਾਏਗਾ, ਉਹ ਸਾਈਂ ਸਰਬ ਗੁਣਾਂ ਦਾ ਸੋਮਾ ਹੈ, 'ਨੇਕੀ ਸੁਧੀ ਤੇ ਨੇਕੀ ਸਾਰੀ ਹੈ', ਉਸ ਦੀ ਛੋਹ ਸਾਰੇ ਅਵਗੁਣਾਂ ਨੂੰ ਦੂਰ ਕਰਦੀ ਹੈ। ਜਿਵੇਂ ਸੂਰਜ ਦਾ ਪ੍ਰਕਾਸ਼ ਅੰਧਕਾਰ ਨੂੰ ਮਾਰਦਾ ਹੈ, ਤਿਵੇਂ ਉਸ ਦੇ ਅੰਦਰ ਵੱਸ ਜਾਣ ਨਾਲ ਸਭ ਅਵਗੁਣ ਦੂਰ ਹੋ ਕੇ ਗੁਣ ਭਰ ਜਾਣਗੇ, ਫੇਰ ਆਪਾ ਆਪੇ ਸ਼ੁੱਧ ਹੋ ਜਾਏਗਾ ਤੇ ਆਪਣੇ ਕਰਤਾਰ ਨਾਲ ਮਿਲ ਜਾਏਗਾ।

ਨਾਮ ਦਾ ਉਪਦੇਸ਼ ਤੇ ਨਾਮ ਦੀ ਮਹਿਮਾਂ ਉਚੀ ਹੈ, ਨਾਮ ਹੀ ਦਾਰੂ ਹੈ, ਨਾਮ ਅਰੋਗਤਾਈ ਹੈ, ਨਾਮ ਦੇ ਤੁੱਲ ਹੋਰ ਕੁਛ ਨਹੀਂ, ਪਰ ਨਾਮ ਅਮੋਲਕ ਹੈ, ਇਸ ਦੀ ਕਦਰ ਵਿਰਲਾ ਕੋਈ ਜਾਣਦਾ ਹੈ **(ਸਾਈਂ ਨਾਮੁ ਅਮੋਲ ਕੀਮ ਨ**

**ਕੋਈ ਜਾਣਦੋ)** {ਸਿਰੀ: ਮ: ੧ ਡਖਨੇ-੫}। ਸੋ ਪਹਿਲਾਂ ਇਸ ਦੀ ਕਦਰ ਇਸ ਦੇ ਜਪਣਹਾਰ, ਜਾਣਨਹਾਰ ਤੋਂ ਸੁਣ ਕੇ ਮਨ ਵਿਚ ਧਾਰ ਲਈ, ਅਮੰਨਾ ਕੀਤਾ, ਭਰੋਸਾ ਬੰਨ੍ਹਿਆਂ, ਫਿਰ ਇਸ ਨਾਲ ਪ੍ਰੇਮ ਕੀਤਾ। ਅਰਥਾਤ ਪ੍ਰੇਮ ਨਾਲ ਜਪਣਾ ਅਰੰਭਿਆ। ਅੰਤਰਗਤ ਤੀਰਥ ਹੈ ਇਕ, ਅਰਥਾਤ ਸਾਡਾ ਆਪਣਾ ਮਨ ਇਕ ਤੀਰਥ ਹੈ, ਉਸ ਤੀਰਥ ਵਿਚ ਇਸ਼ਨਾਨ ਕਰਨਾ ਸਿਖਿਆ। ਉਹ ਐਉਂ ਕਿ ਜੀਵ ਨਾਮ ਜਪੇ, ਮਨ ਸਿਮਰਨ ਵਿਚ ਜਾਵੇ। ਜਿਸ ਨੂੰ ਸਿਮਰਦਾ ਹੈ ਉਸ ਦੇ ਗੁਣਾਂ ਨੂੰ ਗਾਂਵਦਾ, ਸਿਫਤ ਸਲਾਹ ਦੇ ਭਾਵ ਵਿਚ ਭਰਦਾ, ਉਸ ਦੇ ਨਾਮ ਪ੍ਰੇਮ ਵਿਚ ਆਵੇ। ਇਹ ਅੰਤਰ-ਮੁਖ ਇਸ਼ਨਾਨ ਹੈ **(ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰ ਗਤਿ ਤੀਰਥਿ ਮਲਿ ਨਾਉ॥** {ਜਪੁਜੀ}) ਬਸ ਇਸ ਨਾਲ ਮਨ-ਪਰਤੱਖ ਮਨ-ਜੋ ਹੈ ਸੋ ਤਾਂ ਨਿਰਮਲ ਹੁੰਦਾ ਹੈ, ਇਸੇ ਨਾਲ ਮਨ ਦਾ ਸੰਸਕਾਰਾਂ ਨੂੰ ਲਈ ਬੈਠਾ ਹਿੱਸਾ ਬੀ, ਸਮਾਂ ਪਾ ਕੇ, ਨਿਰਮਲ ਹੋ ਜਾਂਦਾ ਹੈ। ਇਸ ਮਨ ਵਿਚ ਸਾਈਂ ਨਾਮ ਦੇ ਵਸ ਗਿਆਂ, ਉਸ ਦੇ ਸਤਿ ਸਰੂਪ ਦੇ ਨਿਵਾਸ ਤੋਂ ਫਿਰ ਇਕ ਸੁਹਾਉ ਤੇ ਸੁੰਦਰਤਾ ਦੀ ਪ੍ਰਤੀਤੀ ਉਪਜ ਪੈਂਦੀ ਹੈ। **(ਸਤਿ ਸੁਹਾਣੁ ਸਦਾ ਮਨਿ ਚਾਉ॥** {ਜਪੁਜੀ}) ਤਦੋਂ ਆਨੰਦ ਸਰੂਪ ਮਿਲ ਕੇ ਜੀਵ ਆਨੰਦ ਮਾਣਦਾ ਹੈ; ਇਸ ਸਾਰੀ ਗੱਲ ਬਾਤ ਨੂੰ ਕਹਿੰਦੇ ਹਾਂ, ਨਾਮ ਨਾਲ ਕਲਿਆਣ ਹੈ ਸੋ ਨਾਮ ਦੀ ਸ਼ਰਨ ਲਓ....।

ਗੁਰੂ ਜੀ-ਝੰਡਿਆ! ਗੱਲ ਤਾਂ ਗਹੁ ਕਰਕੇ ਪਕੜਨ ਵਾਲੀ, ਮਨ ਦੇ ਪੱਲੇ ਵਿਚ ਪਾ ਕੇ ਖਿੱਚ ਕੇ ਗੰਢ ਦੇ ਲੈਣ ਵਾਲੀ ਹੋਈ ਇਹੋ। ਜੇ ਕਿਸੇ ਦਾ ਮਨ ਉੱਚਾ ਸੁੱਚਾ ਹੈ, ਤਾਂ ਸੁਣਦੇ ਸਾਰ ਇਹ ਯਾਦ ਦਾ ਰਉਂ ਟੁਰ ਪਏਗਾ। ਇਹ ਮਨ ਦੀ ਅਵਸਥਾ ਦੀ ਗੱਲ ਹੈ। ਕਈ ਮਨ ਐਸੇ ਹਨ ਕਿ ਸੁਣਦੇ ਸਾਰ ਲਗ ਪੈਂਦੇ ਹਨ, ਪਰ ਐਸੇ ਮਨ ਵਿਰਲੇ ਹਨ। ਕਮਾਏ ਹੋਏ ਮਨ, ਜੋ ਦੀਵੇ, ਵੱਟੀ, ਤੇਲ ਦੇ ਵਾਂਙੂ ਤਿਆਰ ਹੁੰਦੇ ਹਨ, ਲਾਟ ਦੀ ਛੁਹ ਲਗਦੇ ਸਾਰ ਬਲ ਪੈਂਦੇ ਹਨ, ਪਰ ਜੋ ਮਨ ਕਮਾਏ ਹੋਏ ਨਹੀਂ, ਜਿਨ੍ਹਾਂ ਨੂੰ ਵੈਰਾਗ, ਸਤਿਸੰਗ ਆਦਿ ਕੋਈ ਤਰਲੇ ਪਹਿਲੇ ਕਿ ਹੁਣ ਨਹੀਂ ਲੰਘੇ, ਉਹ ਲੱਗ ਤਾਂ ਪੈਂਦੇ ਹਨ, ਪਰ ਫਿਰ ਫਿਰ ਭੁੱਲਦੇ ਹਨ; ਸਾਹਿਬ ਸੱਚੇ ਸਾਹਿਬ ਦੀ ਯਾਦ ਤੋਂ ਵਿਸਰ ਵਿਸਰ ਜਾਂਦੇ ਹਨ, ਉਨ੍ਹਾਂ ਨੂੰ ਫਿਰ ਇਕ ਹੋਰ ਸਮਝ ਕਰਨੀ ਪੈਂਦੀ ਹੈ।

ਝੰਡਾ-ਉਹ ਜ਼ਰੂਰ ਦੱਸੋ, ਮੈਨੂੰ ਆਪਣੇ ਮਨ ਤੇ ਪਤੀਜਨਾਂ ਨਹੀਂ ਕਿ ਹੁਣ ਵਾਂਙੂ ਟੁਰਿਆ ਰਹੇਗਾ, ਮੇਰਾ ਮਨ ਕੱਚਾ ਹੈ, ਖਿਆਲ ਕਰਦਾ ਹੈ ਕਿ ਮੈਂ ਵਧੀਆ ਕਿਸਮ ਦਾ ਹਾਂ, ਪਰ ਸਾਧਾਰਣ ਜੇਹਾ ਤੇ ਕੱਚਾ ਜੇਹਾ!

 

ਗੁਰੂ ਜੀ–ਕਦੇ ਮੁੰਡੇ ਪੜ੍ਹਦੇ ਡਿੱਠੇ ਨੀ ? ਇਕ ਇਕ ਪਦ ਨੂੰ ਕਿੰਨੀ ਕਿੰਨੀ ਵਾਰੀ ਘੋਖਦੇ ਹਨ, ਘੋਖਦਿਆਂ ਘੋਖਦਿਆਂ ਉਹ ਪਦ, ਉਸ ਦਾ ਅਰਥ, ਉਨ੍ਹਾਂ ਦੇ ਚੇਤੇ ਵਿਚ ਬੈਠਦਾ ਹੇਠਾਂ ਚਿਤ ਵਿਚ ਲਹਿ ਜਾਂਦਾ ਹੈ, ਫਿਰ ਕਦੇ ਨਹੀਂ ਭੁੱਲਦਾ। ਸੋ ਕਿਸੇ ਗੱਲ ਨੂੰ ਘੜੀ ਮੁੜੀ ਚੇਤੇ ਵਿਚ ਵਸਾਉਂਦਿਆਂ ਉਹ ਅੰਦਰ ਘਟ ਵਿਚ, ਦਿਲ ਦੇ ਹੇਠਲੇ ਪਰਤ ਵਿਚ ਬੈਠ ਕੇ ਪੱਕੀ ਹੋ ਜਾਂਦੀ ਹੈ; ਉਹੋ ਸਾਡਾ ਗਿਆਨ ਹੈ ਤੇ ਉਹੋ ਸੁਖ ਦੇਂਦਾ ਹੈ। ਸੋ ਜੋ ਗੱਲ ਇੱਕੋ ਵਾਰੀ ਸੁਣ ਕੇ ਚੇਤੇ ਨਹੀਂ ਵੱਸ ਜਾਂਦੀ ਉਸ ਨੂੰ ਜੀਭ ਨਾਲ ਦੁਹਰਾਈਦਾ ਹੈ, ਘੜੀ ਮੁੜੀ ਉਚਾਰੀਦਾ ਹੈ, ਰਟਨ ਕਰੀਦਾ ਹੈ, ਉਹ ਫਿਰ ਚੇਤੇ ਵਿਚ ਵੱਸਦੀ ਹੈ। ਭਾਵ ਇਹ ਹੈ ਕਿ ਚੇਤੇ ਵਿਚ ਕਿਸੇ ਸ਼ੈ ਨੂੰ ਵਸਾਉਣ ਲਈ ਉਸ ਦਾ ਬਾਰ ਬਾਰ ਰਟਨ ਕਰਨਾ ਸਹਾਈ ਹੁੰਦਾ ਹੈ, ਜਿਵੇਂ ਤੈਨੂੰ ਦਸਿਆ ਸੀ ਕਿ ਚੇਤੇ ਵਿਚ ਕਿਸੇ ਗੱਲ ਨੂੰ ਬਾਰ ਬਾਰ ਵਸਾਇਆਂ ਉਹ ਗੱਲ ਚਿਤ ਵਿਚ, ਮਨ ਦੇ ਹੇਠਲੇ ਪਰਤ ਵਿਚ ਵਸ ਜਾਂਦੀ ਹੈ। ਸੋ ਪਰਤੱਖ ਹੈ ਕਿ ਚੇਤੇ ਵਿਚ ਵਸਾਉਣ ਲਈ ਬਹੁਤ ਵੇਰੀ ਸਾਨੂੰ ਰਸਨਾ ਦੇ ਰਟਨ ਤੋਂ ਸਹਾਇਤਾ ਮਿਲ ਜਾਂਦੀ ਹੈ। ਇਹ ਗੱਲ ਕਿ ਰਟਨ ਨਾਲ, ਬਾਰ ਬਾਰ ਉਚਾਰਨ ਨਾਲ, ਜਪਣ ਨਾਲ ਚੇਤੇ ਵਿਚ, ਯਾਦ ਵਿਚ, ਸਿਮਰਨ ਵਿਚ ਗੱਲ ਵਸ ਜਾਂਦੀ ਹੈ, ਪਰਤੱਖ ਹੈ। ਸਾਡੇ ਮਨ ਦੀ ਅੰਦਰਲੀ ਕਲਾ ਦੀ ਬਨਾਵਟ ਹੀ ਐਸੀ ਹੈ ਤੇ ਹਰ ਕੋਈ ਸਮਝਦਾ ਹੈ। ਜਿਤਨੇ ਵਿਦਵਾਨ ਹਨ ਸਭ ਨੇ ਵਿਦਯਾ ਇਸੇ ਤਰ੍ਹਾਂ ਰਟ ਰਟ ਤੇ ਯਾਦ ਕਰ ਕਰਕੇ ਅੰਦਰ ਵਸਾਈ ਹੈ। ਸੋ ਝੰਡਿਆ! ਜੇ ਤੌਖ਼ਲਾ ਹੋਵੇ ਕਿ ਸਾਈਂ ਦੀ ਹੋਂਦ ਸਾਡੀ ਯਾਦ ਵਿਚ ਲਗਾਤਾਰੀ ਨਿਵਾਸ ਨਹੀਂ ਕਰੇਗੀ ਤਾਂ ਸਾਈਂ ਦਾ 'ਨਾਮ' ਰਸਨਾਂ ਤੇ ਬਿਠਾ ਕੇ ਜਪ ਕਰੀਏ, ਰਟਨ ਕਰੀਏ, ਬਾਰ ਬਾਰ ਉਚਾਰੀਏ। ਇਸ ਰਸਨਾਂ ਦੇ ਅਭਯਾਸ ਨਾਲ, ਇਸ ਜੀਭ ਨਾਲ ਨਾਮ ਜਪਣ ਨਾਲ ਸਾਈਂ ਦੀ ਹੋਂਦ ਯਾਦ ਵਿਚ ਵੱਸ ਜਾਏਗੀ, ਯਾਦ ਵਿਚੋਂ ਕਿਸੇ ਵੇਲੇ ਨਾ ਨਿਕਲਣ ਦੇਣ ਨਾਲ ਇਹ ਭਾਵ ਚਿੱਤ ਵਿਚ ਮਨ ਦੇ ਹੇਠਲੇ ਪਰਤ ਵਿਚ ਲਗਾਤਾਰੀ ਰੰਗ ਵਿਚ ਟਿਕ ਜਾਏਗਾ।...

ਗੁਰੂ ਜੀ–ਝੰਡਿਆ! ਜਦ ਮਨ ਦੇ ਦੂਸਰੇ ਤਬਕ ਵਿਚ–ਸੰਸਕਾਰੀ ਮਨ ਵਿਚ (ਮਨ ਦਾ ਉਹ ਹਿੱਸਾ ਜਿਸ ਵਿਚ ਸੰਸਕਾਰ ਰਹਿੰਦੇ ਹਨ) ਨਾਮ ਵੱਸ ਜਾਵੇਗਾ ਤਦ ਫਿਰ ਕੰਮ ਕਾਜ ਤਾਂ ਸਾਡਾ ਉਪਰਲਾ ਮਨ ਕਰਦਾ ਹੈ ਨਾ, ਉਹ ਪਿਆ ਕਰੇਗਾ, ਪਰ ਉਸਦੇ ਅੰਦਰ ਨਾਮ ਦਾ ਰੌਅ ਜਾਰੀ ਰਹੇਗਾ, ਜਦ ਹੀ

ਕਿ ਉਪਰਲਾ ਮਨ ਰੁਝੇਵੇਂ ਤੋਂ ਵਿਹਲਾ ਹੋਵੇਗਾ, ਕੀ ਦੇਖੇਗਾ ਕਿ ਅੰਦਰੋਂ ਕਿਸੇ ਅਣਜਾਣੇ ਪਰਤ ਵਿਚੋਂ ਨਾਮ ਦੀ ਰੁਚੀ ਜ਼ੋਰ ਦੇ ਰਹੀ ਹੈ, ਫਿਰ ਕੀ ਦੇਖੇਗਾ ਕਿ ਰੌਅ ਟੁਰ ਪਿਆ ਹੈ ਤੇ ਸਿਮਰਨ ਵਿਚ ਹੈ!...

ਝੰਡਾ-ਅਸੀਂ ਦਿਨ ਰਾਤ ਸੁਆਰਥਾਂ ਵਿਚ ਲਗੇ ਰਹਿੰਦੇ ਹਾਂ ਤੇ ਅਕਸਰ ਵਿਕਾਰਾਂ ਵਾਲੇ ਕੰਮ ਕਰਦੇ ਹਾਂ; ਭੁੱਖ ਤ੍ਰੇਹ ਤੇ ਹੋਰ ਸਰੀਰਕ ਭੁੱਖਾਂ ਦੇ ਪੂਰੇ ਕਰਨ ਦੇ ਜਤਨਾਂ ਵਿਚ ਫਿਰਦੇ ਹਾਂ, ਸਾਡੇ ਅੰਦਰ ਸਾਰਾ ਦਿਨ ਸੰਸਕਾਰ ਉਹੋ ਹੀ ਇਕੱਠੇ ਹੁੰਦੇ ਹੋਣਗੇ, ਇਸ ਤਰ੍ਹਾਂ ਨਾਲ ਸਾਡਾ ਹੇਠਲਾ ਮਨ ਤਾਂ ਸਰੀਰਕ ਕਾਮਨਾਂ, ਸਰੀਰਕ ਭੁੱਖਾਂ, ਸਰੀਰਕ ਵਿਕਾਰਾਂ ਦੇ ਸੰਸਕਾਰਾਂ ਨਾਲ ਭਰਿਆ ਹੋਇਆ ਮਾਨੋ ਇਕ ਤਲਾਉ ਹੋਵੇਗਾ: ਉਸ ਵਿਚੋਂ ਰੁਚੀਆਂ ਦੇ ਤਰੰਗ ਤਾਂ ਸੰਸਾਰਕ ਤੇ ਵਿਕਾਰੀ ਹੀ ਉਦੇ ਹੋਣਗੇ, ਫਿਰ ਇਹ ਤਾਂ ਅਸੀਂ ਆਪ ਆਪਣੇ ਆਪ ਨੂੰ ਵੰਜਾ ਚੁਕੇ ਹਾਂ, ਹੁਣ ਸਾਡੀ ਰੁਚੀ ਉਚੇ ਪਾਸੇ ਦੀ ਕੀਕੂੰ ਹੋਵੇਗੀ?

ਗੁਰੂ ਜੀ-ਭਾਈ! ਇਸ ਕਰਕੇ ਤਾਂ ਭਲਿਆਈ ਤੇ ਉਚਿਆਈ ਨੂੰ ਸਮਝ ਸਮਝਕੇ ਉਸ ਪਰ ਟੁਰਨ ਦੇ ਸੰਕਲਪ ਤੇ ਇੰਦੀਏ ਬੰਨ੍ਹ ਬੰਨ੍ਹ ਕੇ ਜਗਜਾਸੂ ਲੋਕ ਤੇ ਨੇਕੀ ਦੇ ਤਰਲੇ ਲੈਣ ਵਾਲੇ ਮੁੜ ਮੁੜ ਕੇ ਡਿਗਦੇ ਹਨ। ਮਨ ਦੀਆਂ ਲੁਕੀਆਂ ਪਈਆਂ ਰੁਚੀਆਂ ਜੀਵਾਂ ਦੇ 'ਸਮਝ' ਤੇ ਚੰਗਾ ਜਾਣੇ ਰਸਤੇ ਦੇ ਵਿਰੁੱਧ ਉਹਨਾਂ ਨੂੰ ਲੈ ਜਾਂਦੀਆਂ ਹਨ।

ਝੰਡਾ-ਫੇਰ ਸਾਡੀ ਕਲਿਆਣ ਤਾਂ ਅਸੰਭਵ ਹੋ ਗਈ?

ਗੁਰੂ ਜੀ-ਅਸੰਭਵ ਤਾਂ ਨਹੀਂ, ਉਖੇਰੀ ਹੈ ਤੇ ਸਮਾਂ ਮੰਗਦੀ ਹੈ।

ਝੰਡਾ-ਕਿਵੇਂ ਸਾਈਂ ਸਾਹਿਬ ਜੀਓ?

ਗੁਰੂ ਜੀ-ਜਿਵੇਂ ਅਸਾਂ ਆਪਣੇ ਉਸ ਗੁਪਤ ਮਨ ਦੇ ਖ਼ਜਾਨੇ ਨੂੰ ਮਾੜੇ ਸੰਸਕਾਰਾਂ ਨਾਲ ਭਰਿਆ ਹੈ ਤਿਵੇਂ ਹੁਣ ਭਲੇ ਸੰਸਕਾਰਾਂ ਨਾਲ ਭਰੀਏ।.....

ਜੋ ਵਸਤ ਉਥੇ 'ਵਿਕਾਰ ਦੇ ਸੰਸਕਾਰਾਂ' ਰੂਪੀ ਭਰ ਰਹੀ ਹੈ ਉਸ ਵਿਚ ਭਲਿਆਈ ਤੇ ਉਚਿਆਈ ਦੇ ਸੰਸਕਾਰਾਂ ਰੂਪੀ ਵਸਤੂ ਪਾਈ ਜਾਓ ਤਾਂ ਵਿਕਾਰ ਦੇ ਸੰਸਕਾਰਾਂ ਰੂਪੀ ਵਸਤੂ ਉਥੋਂ ਆਪੇ ਦੂਰ ਹੋ ਜਾਵੇਗੀ।... ਜਿਵੇਂ ਮੈਲੇ ਪਾਣੀ ਨਾਲ ਭਰੀ ਪਰਾਤ ਨੂੰ ਮੀਂਹ ਵੱਸਦੇ ਵਿਚ ਧਰ ਦਿਓ ਤਾਂ ਉਤੋਂ ਨਿਰਮਲ ਨੀਰ ਪੈ ਪੈ ਕੇ ਪਰਾਤ ਨੂੰ ਨਿਰਮਲ ਜਲ ਨਾਲ ਭਰਦਾ ਹੈ, ਮੈਲਾ ਪਾਣੀ ਆਪੇ ਨਿਕਲਦਾ ਨਿਕਲਦਾ ਮੁਕ ਜਾਂਦਾ ਹੈ। ਜੇ ਤਾਂ ਪਰਾਤ ਨੂੰ ਡੋਹਲ ਸਕੀਏ ਤਾਂ ਮੈਲਾ ਪਾਣੀ ਨਿਕਲ ਗਿਆ, ਪਰ ਜੇ ਡੋਹਲ ਨਾ ਸਕੀਏ ਤਾਂ ਮੀਂਹ ਵਸਦੇ



ਵਿਚ ਪਈ ਪਰਾਤ ਦਾ ਮੈਲਾ ਪਾਣੀ ਆਪੇ ਮੁੱਕ ਜਾਏਗਾ, ਤਾਜ਼ਾ ਮੀਂਹ ਦਾ ਪਾਣੀ ਪੈ ਪੈ ਕੇ। ਇਵੇਂ ਦ੍ਰਿਸ਼ਟਾਂਤ ਮਾਤਰ ਪਰਾਤ ਦੀ ਗੱਲ ਕਹੀ ਹੈ ਜੋ ਸਮਝ ਪੈ ਜਾਏ ਅਸਲੀ ਗੱਲ ਸਾਫ਼ ਸਾਫ਼।

ਝੰਡਾ-ਮੈਲ ਨਾਲ ਅੱਟੇ ਮਨ ਵਿਚ ਕੀ ਵਸਤੂ ਪਾਈਏ?

ਗੁਰੂ ਜੀ-ਨੇਕੀਆਂ, ਸ਼ੁਭ ਵਿਚਾਰਾਂ, ਪਵਿੱਤ੍ਰ ਸੋਚਾਂ, ਸ਼ੁਭ ਬਚਨ, ਸ਼ੁਭ ਕਰਮ। ......ਮੁਸ਼ਕਲ ਹੈ ਕਿ ਬੰਦੇ ਦੀ ਅੰਦਰਲੀ ਰੁਚੀ ਉਸ ਨੂੰ ਨਿਰੋਲ ਨੇਕੀ ਤੇ ਆਉਣ ਨਹੀਂ ਦੇਂਦੀ; ਅੰਦਰਲੀ ਮੈਲ ਕੱਢਣ ਦਾ ਜਤਨ ਕਰਦਿਆਂ ਬੰਦਾ ਹਾਰਦਾ ਹੈ, ਉਤੋਂ ਹੋਰ ਹੋਰ ਮੈਲ ਰੋਜ਼ ਦੀਆਂ ਗਿਰਾਵਟਾਂ ਦੀ ਅੰਦਰ ਜਾਂਦੀ ਰਹਿੰਦੀ ਹੈ, ਕੁਛ ਧੋਪਦੀ ਹੈ, ਕੁਛ ਹੋਰ ਪੈਂਦੀ ਹੈ, ਇਸ ਕਰਕੇ ਨਿਰੇ ਸ਼ੁਭ ਕਰਮਾਂ ਤੇ ਟੇਕ ਧਾਰਨੀ ਸਿਰੇ ਨਹੀਂ ਅਪੜਾਉਂਦੀ। ਕਰਮ ਸ਼ੁਭ ਕਰਨੇ ਹਨ, ਸੋਚ ਭਲੀ ਕਰਨੀ ਹੈ, ਸਾਰਾ ਤਾਣ ਲਾਉਣਾ ਹੈ, ਪਰ ਕੁਝ ਹੋਰ ਵੀ ਚਾਹੀਦਾ ਹੈ ਜੋ ਰਹਿ ਰਹਿ ਜਾਂਦੀ ਕਸਰ ਨੂੰ ਪੂਰਾ ਕਰੇ। ਸ਼ੁਭ ਗੁਣਾਂ ਨੂੰ ਧਾਰਨ ਕੀਤੇ ਬਿਨਾਂ ਕਾਰਜ ਨਹੀਂ ਸੰਵਰਦਾ, ਪਰ ਸਾਡੇ ਅੰਦਰ ਅਵਗੁਣਾਂ ਦੇ ਸੰਸਕਾਰ ਭਰੇ ਪਏ ਹਨ, ਇਹੋ ਤਾਂ ਮੁਸ਼ਕਲ ਹੈ ਜੋ ਉਹ ਨਹੀਂ ਧੋਪਦੇ....

ਮਨੁੱਖ ਅਪੂਰਨ ਹੈ ਇਸਦਾ ਮਨ ਅਵਗੁਣੀ ਭਰਪੂਰ ਹੈ, ਅਵਗੁਣਾਂ ਵਿਚੋਂ ਗੁਣ ਨਹੀਂ ਉਪਜ ਸਕਦੇ।... ਸਾਰੇ ਗੁਣਾਂ ਦਾ ਨਿਵਾਸ ਪਰਮੇਸ਼ਰ ਵਿਚ ਹੈ। ਬਿਨਾਂ ਗੁਣਾਂ ਦੇ ਸਾਡੀ ਸਫ਼ਾਈ ਨਹੀਂ ਹੁੰਦੀ, ਕਲਜਾਨ ਨਹੀਂ....ਸਾਰੇ ਗੁਣ ਪਰਮੇਸ਼ਰ ਜੀ ਵਿਚ ਹਨ, ਉਸ ਨੂੰ ਅੰਦਰ ਵਸਾਈਏ, ਮੈਲੇ ਪਾਣੀ ਵਾਲੀ ਪ੍ਰਾਤ ਨੂੰ ਉੱਦਮ ਨਾਲ ਚਾ ਕੇ ਬੱਦਲਾਂ ਹੇਠ ਧਰੀਏ। ਬੱਦਲਾਂ ਦੀ ਵਸਦੀ ਮੋਲ੍ਹੇਧਾਰ ਵਰਖਾ ਅਪਣੇ ਨਿਰਮਲ ਨੀਰ ਨਾਲ ਉਸ ਨੂੰ ਭਰ ਭਰ ਕੇ ਨਿਰਮਲ ਕਰ ਦੇਵੇਗੀ, ਮੈਲਾ ਪਾਣੀ ਆਪੇ ਦੂਰ ਹੋ ਜਾਏਗਾ।... ਉਸ ਸਭ ਗੁਣੀ ਭਰਪੂਰ ਦਾ ਸਿਮਰਨ ਕਰੀਏ। ਉਹ ਸਭ ਗੁਣ ਭਰਪੂਰ ਹੈ, ਉਹ ਨੇਕੀ ਕੁੱਲ ਹੈ, ਜਿਉਂ ਜਿਉਂ ਉਸ ਨੇਕੀ ਕੁੱਲ ਦੀ, ਸਰਬ ਗੁਣੀ ਭਰਪੂਰ ਦੀ, ਸ਼ੁਧੀ ਪਵਿਤ੍ਰਤਾ ਰੂਪ ਵਾਲੇ ਦੀ ਅਸੀਂ ਯਾਦ ਕਰਾਂਗੇ, ਉਸ ਹੋਂਦ ਦਾ ਭਾਵ, ਉਸ ਦਾ ਗੁਣੀ ਭਰਪੂਰ ਸਰੂਪ, ਉਸ ਦੇ ਗੁਣਾਂ ਦਾ ਅਕਸ ਪਰਤੱਖ ਮਨ ਵਿਚ ਆ ਆ ਕੇ, ਸੰਸਕਾਰ ਬਣ ਬਣ ਕੇ, ਸੰਸਕਾਰ ਜਿੱਥੇ ਰਹਿੰਦੇ ਹਨ ਉਸ ਮਨ ਵਿਚ ਉਤਰੇਗਾ, ਤਿਉਂ ਤਿਉਂ ਮਨ ਦੇ ਸੰਸਕਾਰਾਂ ਵਾਲੇ ਟਿਕਾਣੇ ਵਿਚੋਂ ਮਾੜੇ ਸੰਸਕਾਰਾਂ ਦਾ ਸਾਮਾਨ ਉੱਛਲ ਉੱਛਲ ਕੇ ਡੁੱਲ੍ਹਣ ਲੱਗ ਜਾਏਗਾ ਤੇ ਨੇਕੀ

ਦਾ ਸਾਮਾਨ ਭਰਨ ਲੱਗ ਜਾਏਗਾ। ਸਮਾਂ ਪਾ ਕੇ ਉਥੇ ਸਾਈਂ ਦਾ ਸਰੂਪ, ਉਸ ਦੀ ਹੋਂਦ ਦਾ ਭਾਵ, ਉਸ ਦਾ ਗੁਣੀ ਭਰਪੂਰ ਸਤਿ ਸਰੂਪ ਲਬਾ-ਲਬ ਭਰ ਜਾਏਗਾ। ਫਿਰ ਸਾਡੀਆਂ ਰੁਚੀਆਂ ਸਭ ਨੇਕ ਹੋ ਜਾਣਗੀਆਂ, ਸਾਡੇ ਮਨ ਦਾ ਸਾਰਾ ਵਜੂਦ ਸਤਿ ਸਰੂਪ ਨਾਲ ਭਰ ਭਰ ਕੇ ਸਤਿ ਸਰੂਪ ਹੋ ਜਾਏਗਾ।.... ਨਾਮ ਜਪਿਆਂ ਪਾਪ ਧੋਪੇ, ਸਾਈਂ ਆਇਆ, ਸਾਈਂ ਆਇਆਂ ਉਸ ਦੇ ਗੁਣ ਆਏ, ਫੇਰ ਸਮਝੋ ਕਿ ਨਾਮ ਅੰਦਰ ਰਚ ਗਿਆ ਹੈ। {ਗੁਰ ਨਾਨਕ ਚਮਤਕਾਰ, ਭਾਈ ਝੰਡਾ ਜੀ}



# 9. ਸਤਿਗੁਰ ਦੀ ਟੇਕ

**ਸਤਿਗੁਰੂ** ਨੂੰ ਆਪਣੇ ਤੋਂ ਦੂਰ ਯਾ ਕਿਤੇ ਗਿਆ ਹੋਇਆ ਨਹੀਂ ਜਾਨਣਾ, ਉਸ ਨੂੰ ਅੰਗ ਸੰਗ ਸਮਝਣਾ ਤੇ ਉਸ ਨੂੰ ਚੇਤੇ ਰਖਣਾ ਤੇ ਸੰਭਾਲਣਾ। ਮੋਟੇ ਅੱਖਰਾਂ ਵਿਚ- ਸਤਿਗੁਰਾਂ ਨੂੰ ਇਹ ਨਾ ਸਮਝਣਾ ਕਿ ਉਹ ਨਹੀਂ ਹੈ ਯਾ ਦੂਰ ਹੈ, ਐਸਾ ਭਾਵ ਅੰਦਰੋਂ ਕੱਢ ਕੇ, ਇਹ ਸਮਝਣਾ ਕਿ ਸਤਿਗੁਰ 'ਹੈ', ਉਸ ਪਿਆਰੇ ਨੂੰ 'ਹੈ' ਕਰ ਕੇ ਅੰਦਰ ਜਾਨਣਾ।

**"ਸਤਿ ਕਰੇ ਜਿਨਿ ਗੁਰੂ ਪਛਾਤਾ ਸੋ ਕਾਹੇ ਕਉ ਡਰਦਾ ਜੀਉ॥"**

{ਮਾਝ ਮ:੫, ਪੰਨਾ-੧੦੧}

ਜਿਸ ਨੇ ਸਤਿਗੁਰੂ ਨੂੰ 'ਸਤਿ' ਅਰਥਾਤ 'ਹੈ' ਕਰ ਕੇ ਪਛਾਣ ਲਿਆ ਹੈ, ਉਸ ਨੂੰ ਸਤਿਗੁਰ ਦੀ ਟੇਕ ਮਿਲ ਗਈ, ਇਹ ਟੇਕ ਨਿਰਭੈਤਾ ਦਾਨ ਕਰਦੀ ਹੈ।....

ਸਤਿਗੁਰੂ ਨੂੰ ਅੰਗ ਸੰਗ ਪਛਾਨਣਾ, ਇਹੋ ਸਤਿਗੁਰ ਦਾ ਮੇਲ ਹੈ, ਇਹੋ ਖਿੱਚ ਸਾਡੇ ਤੇ ਸਤਿਗੁਰ ਵਿਚ ਪੁਲ ਬਣਾ ਦੇਂਦੀ ਹੈ, ਜਿਸ ਪੁਲੋਂ ਸਾਰੀ ਮਿਹਰ ਦਾ ਮਾਲ ਸਾਡੇ ਘਰ ਆਉਂਦਾ ਹੈ। {ਕ:ਧ:ਚ: ਰਾਇਪੁਰ ਦੀ ਰਾਣੀ}





# 10. ਦ੍ਰਿਸ਼ਟਮਾਨ ਤੋਂ ਦ੍ਰਿਸ਼ਟਾ ਵਿਚ

**ਗੁਰੂ ਜੀ**-ਨਾਮ ਤੋਂ ਪਹਿਲੇ 'ਨਾਮੀ ਹੈ' ਇਹ ਨਿਸ਼ਚਾ ਧਾਰੋ। ਖਯਾਲ ਕਰੋ ਕਿ 'ਨਾਮੀ ਹੈ'। ਇਸ ਦਿੱਸਦੇ ਤੇ ਵੱਸਦੇ ਸੰਸਾਰ ਵਿਚ ਇਸਦਾ ਮਾਲਕ ਤੇ ਪਾਲਕ ਵਸਦਾ ਹੈ, ਉਹ ਇਸ ਵਿਚ ਹੈ, ਪਰ ਦਿੱਸਦਾ ਨਹੀਂ। ਉਸਦਾ ਰੂਪ ਰੇਖ ਰੰਗ ਨਹੀਂ ਹੈ ਪਰ ਹੈ ਘਟਿ ਘਟਿ ਵਿਚ। ਉਹ ਨਿਰੰਕਾਰ ਹੈ। ਉਹ ਜੋਤ ਸਰੂਪ ਹੈ, ਸਾਡਾ ਅੰਦਰਲਾ ਭੀ ਜੋਤ ਹੈ। ਹਾਂ, ਨਿਰੰਕਾਰ ਮਿੱਟੀ ਅੰਧ ਵਾਂਙੂ ਨਹੀਂ, ਉਹ ਜੀਉਂਦਾ ਜਾਗਦਾ ਸਦਾ ਸੁਰਜੀਤ ਆਤਮ-ਤੱਤ ਹੈ। ਉਸ ਦੇ ਰੰਗ, ਉਸ ਦੇ ਕਰਨੇ, ਉਸ ਦੇ ਵੀਚਾਰ, ਉਸ ਦੇ ਤਰੰਗ ਉਹੀ ਜਾਣੇ ਕਿਉਂਕਿ ਓਹ ਸਾਡੇ ਵਰਗੇ ਨਹੀਂ। ਚਾਨਣੇ ਦੀ ਲਹਿਰ ਤੇ ਕਰਨੇ ਮਿੱਟੀ ਸਮਾਨ ਨਹੀਂ ਹੁੰਦੇ। ਉਹ ਜੋਤ ਹੈ, ਸਾਡੇ ਅੰਦਰ ਸਾਡਾ ਅੰਦਰਲਾ ਬੀ ਜੋਤ ਹੈ; ਜੇ ਦੋਹਾਂ ਦਾ ਮੇਲ ਰਹੇ ਤਾਂ ਸਾਡੀ ਨਿੱਕੀ ਜੋਤ ਦਾ ਚਾਨਣਾ ਵਧ ਜਾਵੇ; ਇਉਂ ਸਾਡਾ ਅੰਦਰਲਾ ਖਿੜਿਆ ਰਹੇਗਾ। ਨਹੀਂ ਤਾਂ ਬੁਝੇ ਦੀਵੇ ਵਾਂਙ ਢੱਠਾ ਜਿਹਾ ਤੇ ਸੋਚਾਂ ਵਿਚ ਦਿੱਸਣ ਵਾਲੇ ਦੀ ਤ੍ਰਿਸ਼ਨਾ ਵਿਚ ਮਨ ਰਹੇਗਾ ਤੇ ਦੁਖ ਪਾਏਗਾ। ਸੋ ਉਸ ਮਹਾਂਜੋਤੀ ਨਿਰੰਕਾਰ ਨਾਲ ਸਾਡੀ ਵਿੱਥ ਕਿਵੇਂ ਨਾ ਪਵੇ, ਇਹ ਸਾਡਾ ਪਰਮ ਪਰਮਾਰਥ ਹੈ। ਉਸ ਜੋਤੀ ਸਰੂਪ ਨੂੰ ਆਖੋ **'ਨਾਮੀ'** ਤੇ ਉਸਦੇ ਨਾਉਂ ਨੂੰ ਆਖੋ **'ਨਾਮ'**। ਸੋ ਨਾਮ ਵਿਚ ਨਾਮੀ ਦੀ ਭਾਵਨਾ ਧਾਰੋ, ਮਨ ਵਿਚ ਨਾਮ ਦਾ ਧ੍ਰੁਵਾ ਬੰਨ੍ਹੋ ਕਿ ਉਸਦਾ ਨਾਮ ਜਪਦੇ ਹਾਂ। ਹੁਣ ਸੋਚ ਕਰੋ ਕਿ ਜਦ ਕਿਸੇ ਦਾ ਨਾਮ ਲਈਏ ਤਾਂ ਧਯਾਨ ਨਾਮੀ ਵਲ ਚਲਾ ਜਾਂਦਾ ਹੈ ਕਿ ਨਾ? ਧਯਾਨ ਇਸ ਜਗਤ ਦਾ ਸਾਰਾ ਸਾਰ ਹੈ। ਜਿਸ ਕੰਮ ਵਲ ਧਯਾਨ ਹੈ ਉਹ ਹੋ ਰਿਹਾ ਹੈ। ਜਿਸ ਕੰਮ ਵਲੋਂ ਧਯਾਨ ਮੁੜਿਆ ਉਹ ਕੰਮ ਰਹਿ ਗਿਆ। ਹਾਲੀ ਧਯਾਨ ਹਲ ਤੇ ਬੌਲਦਾਂ ਵਿਚ ਦੇਂਦਾ ਹੈ ਤਾਂ ਹਲ ਵਹਿੰਦਾ ਹੈ। ਵਿਦਯਾਰਥੀ ਦਾ ਧਯਾਨ ਵਿਦਯਾ ਵਿਚ ਜਾਂਦਾ ਹੈ ਤਾਂ ਵਿੱਦਯਾ ਪੜ੍ਹੀ ਜਾਂਦੀ ਹੈ। ਪਰ ਸਾਡਾ ਧਯਾਨ ਦ੍ਰਿਸ਼ਟਮਾਨ ਤੋਂ ਉਚੇਰਾ ਨਹੀਂ ਉਠਦਾ। ਅਸਾਂ ਨਾਮੀ ਵਿਚ ਭਾਵਨਾ ਧਾਰਕੇ ਨਾਮ ਜਪਣਾ ਹੈ। ਜਿਸ ਨਾਲ ਧਿਆਨ ਨੇ ਨਾਮੀ ਵਿਚ ਜਾਣਾ ਹੈ।

ਸੋ (੧) ਉਸ ਸਾਰੀ ਕ੍ਰਿਆ ਨੂੰ, ਜੋ ਧਿਆਨ ਨੂੰ ਦ੍ਰਿਸ਼ਟਮਾਨ ਤੋਂ ਚੁੱਕਣ ਤੇ ਦ੍ਰਿਸ਼ਟਾ ਵਿਚ ਲਾਉਣ ਤੇ ਖ਼ਰਚ ਹੁੰਦੀ ਹੈ, 'ਨਾਮ' ਆਖਦੇ ਹਨ। ਜਦ

ਨਾਮ ਦੁਆਰਾ ਧਿਆਨ ਸਾਈਂ ਵਲ ਲਗ ਗਿਆ ਤਦ, (੨) ਉਸ ਧਿਆਨ ਦੇ ਲਗੇ ਰਹਿਣ ਨੂੰ 'ਨਾਮ' ਆਖਦੇ ਹਨ। ਜਦੋਂ (੩) ਉਹ ਲੱਗਾ ਧਿਆਨ ਸਾਈਂ ਵਲੋਂ ਪਯਾਰ, ਵਲਵਲੇ ਤੇ ਜੀਵਨ ਰੌਅ ਨਾਲ ਭਰੇ ਤ੍ਰੰਗ ਲੈ ਲੈ ਖੀਵਾ ਹੁੰਦਾ ਹੈ, ਮਿਹਰ ਦੀ ਲਹਿਰ ਇਸ ਵਿਚ ਠਾਠਾਂ ਮਾਰਦੀ ਆਉਂਦੀ ਹੈ, ਉਸ ਨੂੰ 'ਨਾਮ' ਆਖਦੇ ਹਨ। ਜਦੋਂ (੪) ਇਸ ਰੰਗ ਵਿਚ ਰੰਗੇ ਹੋਇਆਂ ਘਟ ਘਟ ਵਿਚ, ਵਣ ਤ੍ਰਿਣ ਵਿਚ, ਪਿਆਰਾ ਹੀ ਪਿਆਰਾ ਦਿਸਦਾ ਹੈ, ਉਸ ਨੂੰ 'ਨਾਮ' ਆਖਦੇ ਹਨ। (੫) ਧਿਆਨ ਨੂੰ ਦ੍ਰਿਸ਼ਟਮਾਨ ਉਤੋਂ ਚੁੱਕਣ ਦੇ 'ਪ੍ਰਿਥਮ ਤਰੱਦਦ' ਤੋਂ ਲੈ ਕੇ ਨਾਮੀ ਦੇ ਪ੍ਰਾਪਤ ਹੋ ਜਾਣ ਤਕ ਦੇ ਸਾਰੇ ਰੰਗ ਨੂੰ ਅਸੀਂ 'ਨਾਮ' ਆਖਦੇ ਹਾਂ। ਨਾਮ ਨਿਰਾ ਰਟਨ ਮਾਤ੍ਰ ਨਹੀਂ, ਨਾਮ ਰਟਨ ਹੈ, ਜਪ ਹੈ, ਸਿਮਰਨ ਹੈ। ਨਾਮ ਜੀਵਨ ਹੈ, ਨਾਮ ਮਿਹਰ ਹੈ, ਨਾਮ ਰੂਹ ਤੇ ਰੱਬ ਦਾ ਸੰਜੋਗ ਹੈ, ਉਸ ਨਾਲ ਪਿਆਰ, ਪ੍ਰੇਮ ਤ੍ਰੰਗ, ਸੁਖ, ਰਸ ਰੰਗ ਮਾਣਨ ਦਾ ਨਾਮ ਹੈ। ਅਸੀਂ ਜਦ 'ਨਾਮ' ਆਖਦੇ ਹਾਂ ਤਾਂ ਜੀਭ ਨਾਲ ਵਾਹਿਗੁਰੂ ਉਚਾਰਨ ਤੋਂ ਲੈ ਕੇ ਨਾਮ ਵਿਚ ਪ੍ਰਾਪਤ ਹੋ ਰੱਬੀ ਰੌਅ ਵਾਲੇ ਜੀਵਨ ਦੇ ਸਾਰੇ ਹੁਲਾਰਿਆਂ ਤੇ ਉਮਾਹਾਂ ਦਾ ਇਕ ਉੱਜਲ ਪ੍ਰਜ੍ਵਲਤ ਦਗ਼ ਦਗ਼ ਕਰਦਾ ਸੂਰਜ ਦੇਖਦੇ ਹਾਂ। ਨਾਮ ਹੈ ਨਾਮੀ ਵਲ ਲੱਗਣਾ ਤੇ ਇਸ ਤੋਂ ਲੈਕੇ ਨਾਮੀ ਵਲੋਂ ਮਿਹਰ ਦਾ ਵਰ੍ਹਸਾਉ, ਹਾਂ ਉਸ ਵਲੋਂ ਉਤਰ ਰਹੇ ਪਿਆਰ, ਉਮਾਹ, ਅੰਦਰਲੀ ਸੋਝੀ ਤੱਕ ਦਾ ਨਾਉ 'ਨਾਮ' ਹੈ।.....

ਨਾਮ ਤੋਂ ਪਹਿਲਾਂ ਨਾਮੀ ਦਾ ਥਹੁ ਪਤਾ ਸੁਣੀਦਾ ਹੈ। ਪਹਿਲਾਂ 'ਨਾਮੀ' ਹੈ ਫੇਰ 'ਨਾਮ' ਹੈ, ਫੇਰ 'ਨਾਮੀ' ਹੈ। ਆਦਿ ਤੇ ਅੰਤ 'ਨਾਮੀ' ਹੈ, ਵਿਚ 'ਨਾਮ' ਹੈ। ਪਹਿਲਾਂ 'ਨਾਮੀ' ਦੇ ਗੁਣ ਸੁਣੀਂਦੇ ਹਨ, ਕਿ ਉਹ ਪਿਆਰ ਕਰਦਾ ਹੈ, ਪਾਲਦਾ ਹੈ, ਮੱਤ ਦੇਂਦਾ ਹੈ, ਆਪਣੇ ਨਾਲ ਰਖਣਾ ਲੋਚਦਾ ਹੈ, ਉਹ ਸਦਾ ਹੈ, ਉਸ ਨਾਲ ਮਿਲ ਕੇ ਅਸੀਂ ਸਦਾ ਸੁਖੀ ਹੋ ਸਕਦੇ ਹਾਂ। ਉਸ ਵਿਚ ਅੱਪੜਨਾ ਸਾਡੇ ਜੀਵਨ ਦਾ ਪ੍ਰਯੋਜਨ ਹੈ। ਜੀਉਂਦੇ ਜੀ ਉਸ ਦੇ ਨਾਲ ਹੋ ਜਾਣਾ ਤੇ ਨਾਲ ਵੱਸਣਾ ਸਾਡਾ ਪਰਮਾਰਥ ਹੈ। ਪਰ ਹਾਂ ਅਸੀਂ ਦੁਖੀ। ਇਹ ਦੁਖ ਨਾਮੀ ਤੋਂ ਵਿਛੁੜੇ ਰਹਿਣ ਕਰ ਕੇ ਹੈ। ਹਰ ਪ੍ਰਾਣੀ ਨੂੰ ਇਹ ਇੱਛਾ ਹੈ, ਤੇ ਜਿਸ ਲਈ ਸਾਰੇ ਜਤਨ ਕਰਦੇ ਹਨ, ਕਿ ਸੁਖੀ ਹੋਈਏ, ਪਰ ਮਾਇਆ ਵਿਚ ਸੁਖ ਭਾਲਣ ਕਰ ਕੇ ਸਾਰੇ ਦੁਖੀ ਹੀ ਰਹਿੰਦੇ ਹਨ, ਕਿਉਂਕਿ ਮਾਇਆ ਪਰਮੇਸ਼ੁਰ ਤੋਂ ਉਲਟ ਭੁਲਾਵੇ ਦਾ ਨਾਮ ਹੈ, ਮਾਇਆ ਪਰਮੇਸ਼ਰ ਤੇ ਸਾਡੇ ਵਿਚ



'ਵਿੱਥ' ਦਾ ਨਾਮ ਹੈ ਤੇ ਸੱਚਾ ਸੁਖ ਹੈ ਉਸ ਨਾਲ ਮੇਲ ਵਿਚ। ਸੋ ਜੇ ਸਦਾ ਸੁਖ ਦੀ ਇੱਛਾ ਹੋਵੇ ਤਾਂ ਆਦਮੀ ਮਾਇਆ ਤੋਂ ਉੱਠਣ ਤੇ ਨਾਮੀ ਵਿਚ ਜਾਣ ਦੀ ਇੱਛਾ ਕਰਦਾ ਹੈ। ਜੋ ਐਸੀ ਇੱਛਾ ਕਰੇ, ਉਹ ਨਾਮੀ ਦੇ ਗੁਣ, ਸਿਫ਼ਤ, ਸਰੂਪ ਲੱਛਣਾਂ ਦਾ ਹਾਲ ਸਮਝਦਾ ਹੈ। ਸਮਝਦਾ ਸੁਣਦਾ ਇਸ ਲਈ ਹੈ ਕਿ ਦੇਖ ਤਾਂ ਉਸ ਨੂੰ ਸਕਦਾ ਨਹੀਂ, ਕਿਉਂਕਿ ਉਹ ਅਗੋਚਰ ਹੈ ਤਾਂ ਤੇ ਇਕ ਖ਼ਿਆਲ ਬਣਾਉਂਦਾ ਹੈ ਨਾਮੀ ਦੇ ਸਰੂਪ ਤੇ ਗੁਣਾਂ ਦਾ। ਆਪਣੇ ਅੰਦਰ ਇਕ ਧ੍ਰੁਵਾ ਬੰਨ੍ਹਦਾ ਹੈ ਨਾਮੀ ਦਾ ਤੇ ਪ੍ਰਯੋਜਨ ਬਣਾਉਂਦਾ ਹੈ ਨਾਮ ਵਿਚ ਧਿਆਨ ਲਾ ਲੈਣ ਦਾ। ਸੋ....ਪਹਿਲੀ ਭੁੱਲ ਇਹ ਹੈ ਕਿ ਨਾਮੀ ਦਾ ਖਿਆਲ ਬੰਨ੍ਹੇ ਬਿਨਾਂ ਧਿਆਨ ਨੂੰ ਦ੍ਰਿਸ਼ਟਾਮਾਨ (ਦਿੱਸਣ ਵਾਲੇ ਪਦਾਰਥਾਂ) ਤੋਂ ਚੁੱਕ ਕੇ ਨਾਮੀ ਵਿਚ ਲਾ ਲੈਣ ਦਾ ਪ੍ਰਯੋਜਨ ਧਾਰੇ ਬਿਨਾਂ ਨਾਮ ਰਟਣਾ।....ਪਹਿਲਾਂ ਪਰਮੇਸ਼ਰ ਵਿਚ ਭਾਵਨਾ ਧਾਰੋ, ਫੇਰ ਨਾਮ ਜਪੋ, ਇਹ ਜਾਣ ਕੇ ਕਿ ਇਹ ਨਾਮ ਉਸ ਮਾਲਕ ਪਾਲਕ ਦਾ ਹੈ। ਜਪਦਿਆਂ ਇਸ ਕੋਸ਼ਿਸ਼ ਵਿਚ ਰਹੋ ਕਿ 'ਹਾਜ਼ਰਾ ਹਜ਼ੂਰ' ਦੀ 'ਹਜ਼ੂਰੀ' ਵਿਚ ਯਕੀਨ ਕਰ ਕੇ ਨਾਮ ਜਪ ਰਹੇ ਹਾਂ।

ਗੁਰੂ ਜੀ-ਏਥੇ ਹੀ ਨੁਕਤੇ ਦੀ ਗੱਲ ਹੈ। ਜੇ ਤਾਂ ਇਹ 'ਨਾਮੀ ਦੇ ਵਜੂਦ ਦਾ ਖਿਆਲ' ਤੇ 'ਨਾਮੀ ਵਿਚ ਧਿਆਨ ਜੋੜ ਲੈਣ' ਦਾ ਪ੍ਰਯੋਜਨ ਸਮਝ ਵਿਚ ਆਉਂਦਿਆਂ ਮਨ ਵਿਚ ਲਗਾਤਾਰ ਹੁਲਾਰਾ ਉਸ ਦੀ ਯਾਦ ਦਾ ਆ ਗਿਆ, ਸਾਈਂ ਦੀ ਕੀਰਤੀ ਤੇ ਪਿਆਰ ਜਾਗ ਪਿਆ, ਅਰਥਾਤ ਖਿਆਲ ਫੌਰਨ 'ਅਨੁਭਵ' ਵਿਚ ਬਦਲ ਗਿਆ ਤਦ ਕਾਰਜ ਹੋ ਗਿਆ, ਨਾਮ ਪ੍ਰਾਣਾਂ ਵਿਚ ਵੱਸ ਜਾਏਗਾ; ਪਰ ਰਿਖੀ ਜੀ! ਐਸਾ ਹੁੰਦਾ ਨਹੀਂ ਸਿਵਾ ਬਖਸ਼ੇ ਹੋਇਆਂ ਦੇ। 'ਖਿਆਲ ਰੱਬ ਦੀ ਹੋਂਦ' ਦਾ ਯਾ ਉਸਦੇ 'ਵਜੂਦ ਦਾ ਧ੍ਰੁਵਾ' ਬੰਨ੍ਹ ਲਈਦਾ ਹੈ ਕਿ ਇਸ ਦਿੱਸਦੇ ਜਗਤ ਦਾ 'ਕਰਨਹਾਰ ਹੈ' ਤੇ ਉਸਨੂੰ ਮਿਲਣਾ ਸਾਡਾ ਜੀਵਨ ਦਾ ਪ੍ਰਯੋਜਨ ਹੈ। ਪਰ ਫੇਰ ਭੁੱਲ ਜਾਈਦਾ ਹੈ, ਅਰਥਾਤ ਸਾਡਾ ਧਿਆਨ 'ਮਾਯਾ' ਤੋਂ ਉੱਠ ਕੇ ਇਕਦਮ 'ਨਾਮੀ' ਪਰ ਨਹੀਂ ਜਾ ਲੱਗਦਾ। ਸਮਝ ਭਾਵੇਂ ਸਮਝ ਜਾਵੇ, ਪਰ ਧਜਾਨ ਜਿੱਥੇ ਹੈ ਉੱਥੇ ਹੀ ਹੈ, ਇਹ ਦ੍ਰਿਸ਼ਟਮਾਨ ਤੋਂ ਉੱਠ ਕੇ ਦ੍ਰਿਸ਼ਟਾ ਪਰ ਨਿਰੰਤਰ ਟਿਕ ਨਹੀਂ ਜਾਂਦਾ। ਇਸ ਗਲ ਲਈ ਕਿ ਧਿਆਨ ਭੁੱਲ ਵਾਲੇ ਥਾਉਂ ਤੋਂ ਉੱਠੇ ਸਾਨੂੰ ਕੋਈ ਤਰੱਦਦ ਕਰਨਾ ਪੈਂਦਾ ਹੈ, ਉਹ ਤਰੱਦਦ, ਸਾਡੇ ਸਰੀਰ ਧਾਰੀ ਹੋਣ ਕਰਕੇ, ਸਰੀਰਕ ਲੋੜੀਂਦਾ ਹੈ।

ਫੇਰ ਸਮਝ ਲੈਣਾ ਕਿ ਦਿਲ ਦਾ ਇਕ ਤਰੱਦਦ ਤਾਂ ਪਹਿਲਾਂ ਅਸਾਂ ਕਰ ਲਿਆ ਹੈ,-'ਰੱਬ ਹੈ', ਅਸਾਂ ਸਮਝ ਲਿਆ ਹੈ ਕਿ ਉਸ ਨੂੰ ਮਿਲਨਾ ਅਸਾਂ ਪ੍ਰਯੋਜਨ ਬਣਾ ਲਿਆ ਹੈ ਤੇ ਮਾਯਾ ਤੋਂ ਧਜਾਨ ਉੱਚਾ ਕਰਕੇ ਉਸ ਉਤੇ ਲਾਉਣਾ ਹੈ। ਇਹ ਪ੍ਰਯੋਜਨ ਬੀ ਅਸੀਂ ਵਿਚਾਰ ਲਿਆ ਹੈ, ਪਰ ਧਜਾਨ ਸਾਡੇ ਆਖੇ ਨਹੀਂ ਲੱਗਦਾ। ਇਸ ਧਜਾਨ ਨੂੰ ਮੋੜਨ ਦਾ ਤਰੱਦਦ ਕਰਨਾ ਹੈ। ਤਦ ਵਿਚਾਰ ਸਾਨੂੰ ਇੱਕ ਹੋਰ ਗੱਲ ਦੱਸਦੀ ਹੈ ਕਿ ਮਨ ਦਾ ਅਸਰ ਸਰੀਰ ਤੇ ਪੈਂਦਾ ਹੈ ਤੇ ਸਰੀਰ ਦਾ ਅਸਰ ਮਨ ਤੇ ਪੈਂਦਾ ਹੈ। ਜੋ ਕੰਮ ਸਰੀਰ ਕਰੇ ਮਨ ਉਸੇ ਦਾ ਅਕਸ ਲੈ ਲੈਂਦਾ ਹੈ। ਜੇ ਹੱਥਾਂ ਨਾਲ ਸਾਰਾ ਦਿਨ ਕਚਾਲੂ ਪੁੱਟੋ ਰਾਤ ਸੁਫਨੇ ਮਨ ਨੂੰ ਕਚਾਲੂ ਪੁੱਟਣ ਦੇ ਆਉਂਦੇ ਹਨ। ਜੇ ਮਨ ਉਦਾਸ ਹੋ ਜਾਏ ਤਾਂ ਸਰੀਰ ਢਿੱਲਾ ਤੇ ਕਮਜ਼ੋਰ ਹੋ ਜਾਂਦਾ ਹੈ। ਇਹ ਗਲ ਸਮਝ ਕੇ ਅਸੀਂ ਉਸ ਰੂਪ ਰੇਖ ਤੋਂ ਪਰੇ ਰਹਿਣ ਵਾਲੇ, ਪਰ ਸਾਡੇ ਅੰਗ ਸੰਗ ਰਹਿਣ ਵਾਲੇ ਨਾਮੀ ਦਾ ਇਕ 'ਅੱਖਰਾਂ ਵਾਲਾ ਨਾਮ' ਲੱਭਦੇ ਹਾਂ ਤੇ ਉਸ 'ਅੱਖਰਾਂ ਵਾਲੇ ਨਾਮ' ਨੂੰ ਜੀਭ ਤੇ ਰੱਖ ਦੇਂਦੇ ਹਾਂ ਅਤੇ ਜੀਭ ਨਾਲ ਜਪਦੇ ਹਾਂ:-

**'ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ।'**

ਜਦ ਜੀਭ ਇਹ ਕੰਮ ਕਰਦੀ ਹੈ ਤਦ ਧਜਾਨ-ਜੋ ਮਾਇਆ ਵਿਚ ਹੈ-ਮੋੜਾ ਖਾਂਦਾ ਹੈ ਤੇ 'ਵਾਹਿਗੁਰੂ ਵਾਹਿਗੁਰੂ' ਇਹਨਾਂ ਅੱਖਰਾਂ ਵੱਲ ਆਉਂਦਾ ਹੈ। ਅੱਗੇ ਅਸਾਂ ਅਪਣੇ ਅੰਦਰ, ਵਾਹਿਗੁਰੂ ਦੇ ਵਜੂਦ, ਉਸਦੀ 'ਹੈ' ਯਾ 'ਹੋਂਦ' ਦਾ ਖਿਆਲ ਕਾਇਮ ਕਰ ਲਿਆ ਹੋਇਆ ਹੈ; ਉਸਦੇ ਸਰੂਪ, ਗੁਣਾਂ, ਸਿਫਤ ਸਲਾਹਾਂ ਦਾ ਕੋਈ ਰੂਪ ਬੰਨ੍ਹ ਲਿਆ ਹੋਯਾ ਹੈ, ਉਸ ਵਿਚ ਲਿਵਲੀਨ ਹੋਣਾ ਪ੍ਰਯੋਜਨ ਬਣਾ ਲਿਆ ਹੋਯਾ ਹੈ, ਜੋ ਸਾਡਾ ਧਿਆਨ ਝੱਟ ਮਾਇਆ ਤੋਂ ਉੱਠ ਕੇ ਮਾਨਸਕ ਮੰਡਲ ਵਿਚ ਚਲਿਆ ਜਾਂਦਾ ਹੈ। ਲਗਾਤਾਰ ਨਾਮ ਇਸੇ ਕਰਕੇ ਜਪੀਦਾ ਹੈ ਕਿ ਸਰੀਰਕ ਠੁਹਕਰ ਦਾ ਅਕਸ ਮਾਨਸਕ ਮੰਡਲ ਤੇ ਪੈ ਕੇ ਮਾਨਸਕ ਮੰਡਲ ਈਸ਼੍ਵਰ ਧਜਾਨੀ ਹੋ ਜਾਵੇ। ਇਸ ਤਰ੍ਹਾਂ ਫਿਰ ਨਾਮ ਮਾਨਸਕ ਮੰਡਲ ਤੋਂ ਉੱਚਾ ਹੋ ਕੇ 'ਆਤਮ ਮੰਡਲ' ਵਿਚ ਲੈ ਜਾਂਦਾ ਹੈ ਤੇ ਫੇਰ 'ਨਾਮੀ' ਦੇ ਦੁਆਰੇ ਜਾ ਪਹੁੰਚੀਦਾ ਹੈ। ਸਮਝਣ ਸਮਝਾਉਣ ਮਾਤ੍ਰ ਲਈ ਐਉਂ ਕਹੀਦਾ ਹੈ, ਜੀਕੂੰ ਕਿਹਾ ਹੈ।

ਬ੍ਰਹਮਨ-ਬਹੁਤ ਠੀਕ ਹੈ।

ਗੁਰੂ ਜੀ-ਮਨੁੱਖ ਸਾਰਾ ਧਜਾਨ ਸਰੀਰਕ ਮੰਡਲ ਵਿਚ ਲਾਈ ਰੱਖਦਾ

 

ਹੈ। ਵੇਖੋ ਲਗ ਪਗ ਪੌਣੇ ਤ੍ਰੈ ਪਹਿਰ ਰੋਜ਼ ਸਵੀਂਦਾ ਹੈ, ਇਹ ਸਰੀਰਕ ਸੁਖ ਵਾਸਤੇ ਹੈ; ਪੌਣੇ ਤ੍ਰੈ ਪਹਿਰ ਰੋਜ਼ ਲਗਪਗ ਰੋਜ਼ੀ ਕਮਾਉਣ ਦੇ ਕੰਮਾਂ ਪੁਰ ਖਰਚ ਹੁੰਦੇ ਹਨ, ਤਦ ਬੀ ਸਰੀਰਕ ਮੰਡਲ ਵਿਚ ਹੀ ਧਿਆਨ ਰਿਹਾ; ਬਾਕੀ ਪੌਣੇ ਤ੍ਰੈ ਪਹਿਰ ਹੱਸਣ, ਖੇਡਣ, ਸੈਲ, ਤਮਾਸ਼ੇ, ਭਾਈਚਾਰੇ ਦੇ ਕੰਮਾਂ ਵਿਚ ਲੰਘ ਜਾਂਦੇ ਹਨ, ਉਹ ਬੀ ਸਰੀਰਕ ਮੰਡਲ ਵਿਚ ਧਿਆਨ ਨੂੰ ਰੱਖਦੇ ਹਨ, ਸੋ ਅੱਠੇ ਪਹਿਰ ਸਰੀਰਕ ਮੰਡਲ ਵੱਲ ਰੁਖ਼ ਰਖਿਆਂ ਬੀਤੇ, ਹੁਣ ਧਿਆਨ ਮਾਨਸਕ ਮੰਡਲ ਵਿਚ ਜਾਵੇ ਕੀਕੂੰ ਤੇ ਕਿਹੜੇ ਵੇਲੇ? ਭਾਵੇਂ ਕੋਈ ਪੜ੍ਹਿਆ ਹੈ ਭਾਵੇਂ ਨਹੀਂ, ਅੱਠੇ ਪਹਿਰ ਉਸਦਾ ਧਿਆਨ ਸਰੀਰਕ ਮੰਡਲ ਵਿਚ ਹੈ। ਸੋ ਸਿਧਾਂਤ ਇਹ ਹੈ ਕਿ ਸਰੀਰਕ ਮੰਡਲ ਵਿਚ ਲੱਗ ਰਹੇ ਧਿਆਨ ਨੂੰ ਕਿਸੇ ਸਰੀਰਕ ਕ੍ਰਿਆ ਨਾਲ ਚੁੱਕੀਦਾ ਹੈ, ਉਹ ਰਸਨਾ ਨਾਲ ਨਾਮ ਦਾ ਜਪਣਾ, ਜਿਸ ਨਾਲ ਧਜਾਨ ਨਾਮੀ ਦੇ ਖਿਆਲ, ਉਸਦੀ ਸਿਫ਼ਤ ਸਲਾਹ ਤੇ ਸਰੂਪ ਵੱਲ ਜਾਂਦਾ ਹੈ ਤੇ ਸਹਿਜੇ ਸਹਿਜੇ ਬੇਮਲੂਮੇ ਇਸ ਅਭਿਆਸ ਨਾਲ ਇਹ ਧਿਆਨ ਮਾਨਸਕ ਮੰਡਲ ਵਿਚ ਟਿਕ ਜਾਂਦਾ ਹੈ।

ਬ੍ਰਹਮਨ-ਜੋਗ ਅਭਿਆਸ ਨਾਮ ਤੋਂ ਉੱਚਾ ਹੈ?

ਗੁਰੂ ਜੀ-ਅੱਭਜਾਸ, ਧਿਆਨ ਨੂੰ ਮਾਯਾ ਤੋਂ ਚੁੱਕ ਕੇ ਨਿਰੰਕਾਰ ਵਿਚ ਲੈ ਜਾਣ ਦੇ, ਹੋਰ ਕਈ ਹਨ, ਪਰ ਉਹਨਾ ਨਾਲ ਜੀਵ ਏਕਾਂਤ ਵਾਸੀ ਹੋ ਜਾਂਦਾ ਹੈ! ਕੱਲਜਾਨ ਦੀ ਲੋੜ ਹਰ ਪ੍ਰਾਣੀ ਨੂੰ ਹੈ। ਜੇ ਹਰ ਪ੍ਰਾਣੀ ਏਕਾਂਤ ਵਾਸੀ ਹੋ ਜਾਏ ਤਾਂ ਕੁਛ ਸਮੇਂ ਵਿਚ ਜਗਤ ਸਮਾਪਤੀ ਹੋ ਜਾਵੇ। ਜੇ ਜਗਤ ਸਮਾਪਤੀ ਹੋ ਜਾਏ ਤਾਂ ਇਕ ਗਲ ਹੈ, ਪ੍ਰੰਤੂ ਜੋ ਅੰਦਰਲੇ ਦੀ ਸਿੱਖਿਆ ਤੇ ਉੱਨਤੀ ਇਕ ਦੂਜੇ ਨਾਲ ਵਾਹ ਪੈਣ ਨਾਲ ਹੁੰਦੀ ਹੈ, ਉਹ ਰਹਿ ਜਾਂਦੀ ਹੈ ਤੇ ਏਕਾਂਤ ਵਿਚ ਅੰਦਰਲਾ ਏਕਾਂਤ ਜੋਗੀ ਹੀ ਹੋ ਜਾਂਦਾ ਹੈ। ਐਉਂ ਜੇ ਸਾਰੇ ਬਨੀਂ ਜਾ ਬੈਠਣ ਤਾਂ ਰੋਟੀ ਸਾਰੇ ਕਿੱਥੋਂ ਖਾਣ, ਸੋ ਹੋ ਹੀ ਨਹੀਂ ਸਕਦਾ ਕਿ ਸਾਰੇ ਬਨ ਵੱਸ ਕੇ ਸਾਧਨ ਕਰਨ, ਬਨ ਵੱਸ ਕੇ ਸਾਰੇ ਭੁੱਖੇ ਹੋ ਕੇ ਹੀ ਮਰ ਜਾਣਗੇ। ਇਸ ਕਰਕੇ ਸਾਧਨ ਐਸਾ ਲੋੜੀਏ ਕਿ ਜੋ ਬੇਮਲੂਮੇ ਅਸਰ ਕਰੇ, ਦੁਨੀਆਂ ਦੇ ਕਾਰ ਵਿਹਾਰ ਟੁਰੇ ਰਹਿਣ। ਜੀਵ ਕਿਰਤ ਕਰਕੇ ਰੋਟੀ ਖਾਂਦਾ ਰਹੇ, ਪਰ ਅੰਦਰੋਂ ਧਿਆਨ ਮਾਯਾ ਤੇ ਸੰਸਾਰ ਤੋਂ ਉੱਚਾ ਹੁੰਦਾ ਜਾਵੇ ਅਤੇ ਵਾਹਿਗੁਰੂ ਵਲ ਰੁਖ਼ ਕਰਦਿਆਂ ਕਰਦਿਆਂ ਨਿਰੰਤਰ ਅੰਦਰੋਂ ਰੱਬ ਨਾਲ ਮੇਲ ਹੋ ਜਾਵੇ। **ਫੇਰ ਅੰਦਰੋਂ ਸਾਈਂ ਨਾਲ ਮਿਲਿਆ ਰਹੇ ਤੇ ਹੱਥ ਨਾਲ ਕਾਰ ਬੀ ਕਰਦਾ ਰਹੇ। ਇਹਾ ਤ੍ਰੀਕਾ ਸਿਮਰਨ ਦਾ ਹੈ, ਜਿਸ ਨੂੰ ਅਸਾਂ 'ਨਾਮ' ਕਿਹਾ ਸੀ।**

**ਅੰਦਰੋਂ ਮਿਲਿਆ ਰਹਿਣਾ ਕੋਈ ਮੁਰਦਾ ਮੇਲ ਨਹੀਂ, ਕੋਈ ਦੋ ਜੜ੍ਹ ਚੀਜ਼ਾਂ ਦਾ ਸੰਗਮ ਨਹੀਂ, ਪਰ ਉਹ ਮੇਲ ਜੀਵਨ ਹੈ, ਆਤਮ ਜੀਵਨ। ਕਿਉਂਕਿ ਉਹ 'ਜੀਵਨ ਤੱਤਾਂ' ਦਾ ਮੇਲ ਹੈ, ਅਸਲ ਜੀਵਨ ਹੀ ਉਹ ਹੈ, ਜਿਸ ਦੇ ਮਨ ਵਿਚ ਸਾਈਂ ਵੱਸਿਆ ਉਹ ਜੀਉਂਦਾ ਹੈ**[1]। ਜਿਸ ਦੇ ਅੰਦਰ ਨਹੀਂ ਵੱਸਿਆ ਉਹ ਮੁਰਦਾ ਹੈ। ਨਾਮ ਲਗਾਤਾਰ ਰੌ ਹੈ ਸਾਡੇ ਧਜਾਨ ਦੀ ਸਾਈਂ ਵੱਲ, ਤੇ ਲਗਾਤਾਰ ਰੌ ਹੈ ਸਾਈਂ ਦੇ ਪਜਾਰ ਦੀ ਸਾਡੇ ਵੱਲ। ਹਾਂ, ਉਹ ਇਕ ਜੀਵਨ ਹੁਲਾਰਾ ਹੈ।

ਬ੍ਰਾਹਮਣ-ਦੂਸਰੀ ਭੁੱਲ ਬੀ ਦੱਸੋ ਕ੍ਰਿਪਾ ਕਰਕੇ?

ਗੁਰੂ ਜੀ-ਦੂਸਰੀ ਭੁੱਲ ਇਹ ਹੈ ਕਿ ਜਦ ਤੁਸੀਂ ਨਾਮ ਜਪਦੇ ਹੋਏ ਨਹੀਂ ਵੇਖਦੇ ਕਿ ਧਜਾਨ ਮਾਯਾ ਮੰਡਲ ਤੋਂ ਉੱਠ ਕੇ ਮਾਨਸਕ ਤੇ ਆਤਮਕ ਮੰਡਲ ਵੱਲ ਜਾ ਰਿਹਾ ਹੈ ਕਿ ਨਹੀਂ, ਤੁਹਾਡੇ ਅੰਦਰ ਮਾਯਾ ਦੀ ਪ੍ਰਬਲਤਾ ਉਹੋ ਰਹਿੰਦੀ ਹੈ। ਕੋਈ ਰੁਮਕਾ ਰੱਬੀ ਨਹੀਂ ਫਿਰਦਾ, ਕਦੇ ਸਿਫ਼ਤ ਸਲਾਹ ਨਹੀਂ ਆਉਂਦੀ, ਕਦੇ ਤੁਸੀਂ ਉਨਮਨ ਨਹੀਂ ਹੁੰਦੇ, ਕਦੇ ਚਾਉ ਵਿਚ ਨਹੀਂ ਆਉਂਦੇ, ਕਦੇ ਭੈ ਵਿਚ ਨਹੀਂ ਜਾਂਦੇ, ਕਦੇ ਪਜਾਰ ਰੌ ਨਹੀਂ ਫਿਰਦੀ, ਕਦੇ ਵੈਰਾਗ ਦੀ ਰਮਜ਼ ਨਹੀਂ ਵਜਦੀ, ਕਦੇ ਵਲਵਲਾ ਨਹੀਂ ਉਠਦਾ, ਕਦੇ ਸ਼ੁਕਰ ਦਾ ਭਾਵ ਨਹੀਂ ਉਮਗਦਾ। ਫੇਰ ਤੁਸੀਂ ਲੱਗ ਕੇ ਜਪਦੇ ਵੀ ਨਹੀਂ, ਐਵੇਂ ਕਹਿ ਛੱਡਦੇ ਹੋ ਕਿ ਜਪਦੇ ਹਾਂ। ਬ੍ਰਾਹਮਣ ਰਾਜ! ਇਹ ਬੀ ਜ਼ਰੂਰੀ ਹੈ ਕਿ ਆਤਮਾ ਦਾ ਜੱਗਜਾਸੂ ਸਤਿਸੰਗ ਨੂੰ ਪ੍ਰਾਪਤ ਹੋਵੇ, ਅਰਥਾਤ **ਨਾਮ ਜਪਣ ਵਾਲੇ ਜੀਉਂਦੇ ਦੀ ਸੁਹਬਤ ਕਰੇ। ਨਾਮੀ ਦਾ ਆਦਰਸ਼ ਅੰਦਰ ਲੈ ਕੇ ਨਾਮ ਜਪੇ ਤਾਂ ਫੇਰ ਜੀਉ ਉਠੇਗਾ, ਹਾਂ ਜਪਣਾ ਹੀ 'ਜਾਗ੍ਰਤ' ਨੂੰ ਲੈ ਆਏਗਾ**[2]। ਤੁਸੀਂ ਮੁੱਢ ਵਿਚ 'ਸਾਈਂ ਦਾ ਸਰੂਪ', 'ਮਿਲਾਪ ਦਾ ਪ੍ਰਯੋਜਨ' ਕੋਈ ਧ੍ਰੁਵਾ ਨਹੀਂ ਬੰਨ੍ਹਦੇ ਤੇ ਨਾ ਹੀ ਜਪਦੇ ਹੋਏ ਵੇਖਦੇ ਹੋ ਕਿ ਕੀ ਬਣ ਰਿਹਾ ਹੈ। ਜਦ ਨਾਮ ਕੋਈ ਜਪੇਗਾ ਜ਼ਰੂਰ ਨਾਮੀ ਅੰਦਰ ਆਵੇਗਾ ਤੇ ਮਨ ਉਨਮਨ ਹੋਵੇਗਾ।

{ਗੁਰ ਨਾਨਕ ਚਮਤਕਾਰ, ਜਗਨ ਨਾਥ ਫੇਰੀ}



---

1. ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥
   ਨਾਨਕ ਅਵਰੁ ਨ ਜੀਵੈ ਕੋਇ॥ (ਮਾਝ ਵਾ:ਮ: ੧)
2. ਸੁਤੜੇ ਅਸੰਖ ਮਾਇਆ ਝੂਠੀ ਕਾਰਣੇ॥
   ਨਾਨਕ ਸੇ ਜਾਗੰਨਿ੍ ਜਿ ਰਸਨਾ ਨਾਮੁ ਉਚਾਰਣੇ॥ (ਸ:ਵ: ਤੇ ਵ:ਮ: ੫-੨੩)



# 11. ਨਾਮ, ਅਬਿਨਾਸ਼ੀ ਦੀ ਪੂਜਾ

'**ਵਾਹਿਗੁਰੂ** ਅੰਦਰ ਹੈ, ਸਾਡੇ ਨੇੜੇ ਤੋਂ ਨੇੜੇ ਹੈ' ਇਹ ਗੱਲ ਕਿਸੇ ਵੇਲੇ ਵੀ ਭੁੱਲ ਵਿਚ ਨਹੀਂ ਪਾਉਣੀ। ਯਾਦ ਰਖਣਾ ਮਨ ਦਾ ਇਕ ਕਰਮ ਵਾਂਙੂ ਕੰਮ ਹੈ, ਜੇ ਮਨ ਇਸ ਯਾਦ ਨੂੰ ਸੰਸਾਰਕ ਫੁਰਨਿਆਂ ਵਿਚ ਰਲਾ ਦੇਵੇ ਤਾਂ ਰਸਨਾ ਉੱਪਰ ਪ੍ਰਮੇਸ਼ਰ ਦਾ ਨਾਮ ਵਸਾਓ। ਰਸਨਾ ਜਪ ਕਰੇ ਨਾਮ ਦਾ, ਮਨ ਲਾਵੇ ਆਪ ਨੂੰ ਸਾਈਂ ਉਤੇ, ਉਸ ਦੇ ਪਿਆਰ; ਉਸ ਦੇ ਗੁਣਾਂ ਉਤੇ, ਉਸ ਦੇ ਸਰੂਪ ਉਤੇ। ਮਨ ਦਾ ਇਹ ਕਰਮ ਨਾਮ ਸਿਮਰਣ ਹੈ, ਇਹ ਅਬਿਨਾਸ਼ੀ ਦੀ ਪੂਜਾ ਹੈ। ਨਿਰੰਕਾਰ ਵਲ, ਜਿਸ ਦਾ ਰੂਪ, ਰੇਖ, ਰੰਗ ਨਹੀਂ ਹੈ, ਜਦ ਸੇਧ ਬੰਨ੍ਹੀਦੀਂ ਹੈ ਤਾਂ ਨਿਸਚੇ ਦੇ ਘਰ ਜਾਈਦਾ ਹੈ ਕਿ 'ਉਹ ਹੈ' ਤੇ ਇਹ ਉਸ ਦੀ 'ਹੈ' ਪਕਾਈਦੀ ਹੈ ਉਸ ਦਾ 'ਨਾਮ ਸਿਮਰ ਕੇ', ਅਤੇ ਸਿਮਰਣ ਦੇ ਘਰ ਜਾਈਦਾ ਹੈ 'ਨਾਮ ਜਪ ਕੇ'। ਸੋ ਰਸਨਾ ਤੇ ਬਿਠਾ ਨਾਮ ਕਰਤਾਰ ਦਾ, ਇਹ ਹੋਊ ਤੇਰੀ ਸਰੀਰਕ ਪੂਜਾ। ਇਹ ਕਰਮ ਹੈ, ਪਰ ਧਰਮ ਸਰੂਪੀ ਕਰਮ ਹੈ, ਇਹ ਮਾਨਸਕ ਕਰਮ ਹੈ। ਇਸ ਸੇਵਾ ਨਾਲ ਸਫ਼ਲੇਗਾ ਤੇਰਾ ਸਰੀਰ ਤੇ ਨਾਲੇ ਮਨ। ਨਾਮ ਜਪ ਨਾਲ ਮਨ ਵਿਚ ਸਿਮਰਨ ਹੁੰਦਾ ਹੈ ਨਾਮ ਦਾ ਤੇ ਮਨ ਦੇ ਸਿਮਰਨ ਨਾਲ ਜੀਵ ਸਾਈਂ ਨਾਲ ਜੁੜਿਆ ਰਹਿੰਦਾ ਹੈ। ਐਉਂ ਨਾਮ ਜਪਣ ਵਾਲਾ ਨਾਮੀ ਨਿਰੰਕਾਰ ਨਾਲ ਮਿਲਿਆ ਰਹਿੰਦਾ ਹੈ। ਇਸ ਮੇਲ ਵਿਚੋਂ ਫੇਰ ਰਸ ਆਉਂਦਾ ਹੈ। ਫਿਰ ਇਸ ਤਰ੍ਹਾਂ ਹੋ ਜਾਂਦਾ ਹੈ ਕਿ ਨਾਮ ਦਾ ਆਖਣਾ ਜੀਵਨ ਬਣ ਜਾਂਦਾ ਹੈ ਸਾਡੇ ਜੀਵਨ ਦਾ। ਸੋ ਸਦਾ ਸਿਮਰਨ ਵਿਚ ਵੱਸਣਾ। ਸਿਮਰਨ ਹੈ ਸੇਵਾ, ਪੂਜਾ, ਪਿਆਰ ਉਸ ਨਿਰੰਕਾਰ ਅਬਿਨਾਸ਼ੀ ਦਾ।

**"ਨਾਮੁ ਹਮਾਰੈ ਪੂਜਾ ਦੇਵ॥**
**ਨਾਮੁ ਹਮਾਰੈ ਗੁਰ ਕੀ ਸੇਵ॥"**

{ਭੈਰਉ ਮਹਲਾ ੫-੩੫}

{ਗੁ: ਨਾ: ਚ:, ਮਾਈ ਜੱਸੀ}



# 12. ਧਿਆਨ ਵਿਚ ਵਾਹਿਗੁਰੂ ਦਾ ਵਾਸਾ

**ਇਸ** ਤ੍ਰਿਸ਼ਨਾ ਵਾਲੇ ਮਨ ਦਾ ਦਾਰੂ ਹੈ ਸਤਿਗੁਰ ਦਾ ਸ਼ਬਦ (ਉਸ ਦਾ ਬਖਸ਼ਿਆ ਨਾਮ)। ਸਤਿਗੁਰੂ ਦੇ ਸ਼ਬਦ ਦਾ ਭਾਵ ਹੈ, ਮਨ ਨੇ ਅਕਾਲ ਪੁਰਖ ਨੂੰ ਆਪਣੀ ਯਾਦ ਵਿਚ ਐਸਾ ਰਖਣਾ ਹੈ ਕਿ ਉਸ ਦੇ ਧਿਆਨ ਵਿਚ ਵਾਹਿਗੁਰੂ ਪਿਆ ਵੱਸੇ। ਜਦੋਂ ਲਗਾਤਾਰ ਵਾਹਿਗੁਰੂ ਯਾਦ ਵਿਚ ਵਸ ਜਾਂਦਾ ਹੈ ਤਾਂ ਲਿਵ ਲਗ ਜਾਂਦੀ ਹੈ, ਇਸ ਲਿਵ ਵਾਲਾ ਪਰਮੇਸ਼ਰ ਦਾ ਪਿਆਰਾ ਬੰਦਾ ਫੇਰ ਕਿਸੇ ਉੱਚੇ ਸੁਖ ਵਿਚ ਰਹਿੰਦਾ ਹੈ। ਕਲੇਸ਼ ਤੇ ਕਸ਼ਟ ਇਸ ਦੇ ਮਿਟ ਜਾਂਦੇ ਹਨ, ਆਸਾ ਤੇ ਅੰਦੇਸੇ (ਫ਼ਿਕਰ) ਤੋਂ ਪਰੇ ਹੋ ਜਾਂਦੇ ਹਨ: **"ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ"**{ਆਸਾ ਵਾਰ-੯} ਮੌਤ ਤੋਂ ਪਾਰ ਦ੍ਰਿਸ਼ਟੀ ਚਲੀ ਜਾਂਦੀ ਹੈ, ਆਪਾ ਆਪਣੇ ਟਿਕਾਉ ਦੇ ਸੁਖ ਨੂੰ, ਵਾਹਿਗੁਰੂ ਦੀ ਸ਼ਰਣ ਪ੍ਰਾਪਤੀ ਦੇ ਸੁਖ ਨੂੰ ਮਾਣਦਾ ਹੈ ਤੇ ਮਨ, ਜੋ ਤ੍ਰਿਸ਼ਨਾ ਦਾ ਮੂਲ ਹੈ, ਇਸ ਤੋਂ ਆਪਾ ਉੱਚਾ ਉੱਚਾ ਵਸਦਾ ਹੈ। {ਬਾਬਾ ਨੌਧ ਸਿੰਘ ਅੰਕ ੧੯-ਛੇਵੀਂ ਰਾਤ}



 

# 13. ਨਾਮ-ਮਾਤਾ, ਪਿਤਾ ਤੇ ਸਭ ਕੁਝ

**ਸਿੰਘ**- ਉਸ ਮਾਲਕ ਨੂੰ ਜੋ ਪਿਤਾ ਹੈ, ਸਿਰਜਣਹਾਰ ਹੈ, ਜੋ ਪਾਲਣਹਾਰ, ਰਖਣਹਾਰ ਤੇ ਅੰਗ-ਸੰਗ ਹੈ, ਅੰਗ-ਸੰਗ ਜਾਣ! ਉਹ ਅੰਦਰ ਬੈਠਾ ਹੈ, ਵੇਖ!

ਅਭਾਗਣ- ਵੇਖਾਂ ਕੀਕੂੰ ?

ਸਿੰਘ- ਸਿਮਰਣ ਨਾਲ।

ਅਭਾਗਣ- ਕੀਕੂੰ ?

ਸਿੰਘ (ਟਿਕਵੀਂ ਸੁਰ ਤੇ ਮੇਹਰ ਦੀ ਅੱਖ ਨਾਲ ਤੱਕ ਕੇ)-ਜੀਕੂੰ ਮਰ ਗਏ ਤੇ ਨਾ ਦਿੱਸਦੇ ਪਤੀ ਦੀ ਯਾਦ ਤੇਰੇ ਅੰਦਰ ਵਸਦੀ ਰਹੀ ਤੇ ਤੂੰ ਕਿਸੇ ਪਰਤਾਵੇ ਵਿਚ ਨਹੀਂ ਡਿੱਗੀ, ਇਸੇ ਤਰ੍ਹਾਂ ਸ੍ਰਿਸ਼ਟੀ ਦੇ ਮਾਲਕ ਵਾਹਿਗੁਰੂ ਦੀ ਲਗਾਤਾਰ ਯਾਦ ਅੰਦਰ ਵਸਾ। ਉਸ ਦੀ ਯਾਦ ਤੇਰੇ ਅੰਦਰ ਉਸ ਦੀ ਟੇਕ ਬੰਨ੍ਹੇਗੀ ਤੇ ਨਿਰਭੈਤਾ ਲਿਆਵੇਗੀ.....।

......ਤੂੰ ਅੰਦਰ ਵਾਹਿਗੁਰੂ ਨੂੰ ਯਾਦ ਕਰ, ਹਰਦਮ ਯਾਦ ਕਰ, ਉਹਦਾ ਧਿਆਨ ਸਦਾ ਅੰਦਰ ਰੱਖ, ਤਦ ਤੇਰੇ ਮਨ ਉੱਤੇ ਉਸ ਵਾਹਿਗੁਰੂ ਦਾ ਅਕਸ ਪਵੇਗਾ। ਉਹ ਨਿਰਭੈ ਹੈ, ਤੌਖ਼ਲੇ ਰਹਿਤ ਹੈ, ਤੇਰਾ ਮਨ ਇਸ ਯਾਦ ਵਿਚ ਰਹਿ ਕੇ ਉਸ ਦਾ ਅਕਸ ਲਏਗਾ ਤੇ ਨਿਰਭੈ ਹੋ ਜਾਏਗਾ, ਫੇਰ ਤੂੰ ਨਾ ਭੈ ਦੇਵੇਂਗੀ ਨਾ ਭੈ ਮੰਨੇਂਗੀ। ਤ੍ਰਾਣ ਕਰਤਾ ਆਖਦਾ ਹੈ:-

**"ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥੧੬॥"**

{ਸ: ਮ: ੯}

ਤੇਰੇ ਆਤਮਾ ਵਿਚ ਸੰਕਲਪ ਵਿਕਲਪ ਫੁਰਨੇ ਸੰਸਾਰ ਦੇ-ਭੈ ਭਰਮਾਂ ਵਾਲੇ-ਨਾ ਉੱਠਣ, ਪਰ ਇਕ ਗੱਲ ਦਾ ਫੁਰਨਾ ਸਦਾ ਫੁਰੇ : "ਮੇਰਾ ਪ੍ਰੀਤਮ, ਮੇਰਾ ਪਿਆਰਾ ਵਾਹਿਗੁਰੂ ਹੈ, ਉਹ ਮੇਰੇ ਅੰਦਰ ਬਾਹਰ ਹੈ, "ਉਹ ਮੇਰਾ ਰਾਖਾ ਸਭਨੀ ਥਾਈਂ ਹੈ।" ਦੇਖ! ਜੀਵਨ ਦਾਤਾ ਜੀ ਫੁਰਮਾਉਂਦੇ ਹਨ:-

**"ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥**
**ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥**
**ਤੂੰ ਮੇਰਾ ਰਾਖਾ ਸਭਨੀ ਥਾਈਂ**
**ਤਾ ਭਉ ਕੇਹਾ ਕਾੜਾ ਜੀਉ॥੧॥**
**ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ॥**
**ਤੂੰ ਮੇਰੀ ਓਟ ਤੂੰ ਹੈ ਮੇਰਾ ਮਾਣਾ॥**
**ਤੁਝ ਬਿਨੁ ਦੂਜਾ ਅਵਰੁ ਨ ਕੋਈ**
**ਸਭੁ ਤੇਰਾ ਖੇਲੁ ਅਖਾੜਾ ਜੀਉ॥੨॥**
**ਜੀਅ ਜੰਤੁ ਸਭਿ ਤੁਧੁ ਉਪਾਏ॥**
**ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ**
**ਸਭ ਕਿਛੁ ਕੀਤਾ ਤੇਰਾ ਹੋਵੈ**
**ਨਾਹੀ ਕਿਛੁ ਅਸਾੜਾ ਜੀਉ॥੩॥**
**ਨਾਮ ਧਿਆਇ ਮਹਾ ਸੁਖੁ ਪਾਇਆ॥**
**ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ॥**
**ਗੁਰ ਪੂਰੇ ਵਜੀ ਵਾਧਾਈ॥**
**ਨਾਨਕ ਜਿਤਾ ਬਿਖਾੜਾ ਜੀਉ॥੪॥੨੪॥੩੧॥"**

{ਮਾਝ ਮ:੫-੩੧}

ਜਿਨ੍ਹਾਂ ਦੇ ਹੱਥੋਂ ਦੁਖ ਪਾਏ ਨੀਂ ਉਨ੍ਹਾਂ ਨੂੰ ਤੇ ਪਾਏ ਦੁਖਾਂ ਨੂੰ ਵੀ ਭੁੱਲ ਜਾਈਂ, ਨਹੀਂ ਤਾਂ ਉਨ੍ਹਾਂ ਦੇ ਵੈਰ ਦੀ ਯਾਦ ਅੰਦਰ ਵੈਰ ਦਾ ਅਕਸ ਪਾ ਕੇ ਤੇਰੇ ਅੰਦਰ ਵੈਰ ਦੀ ਮੈਲ ਤੇ ਕਾਈ ਪਾਏਗੀ। ਜੇ ਚਾਹੁੰਦੀ ਹੈਂ ਕਿ ਤੂੰ ਸੁਖ ਪਾਵੇਂ, ਤਾਂ ਅੰਦਰ ਟਿਕ ਨਾਮ ਤੇ। ਸੁਖ ਬਾਹਰ ਨਹੀਂ, ਸੁਖ ਅੰਦਰ ਹੈ, ਪਰ ਤਾਂ ਜੇ ਅੰਦਰ ਧਿਆਨ ਵਾਹਿਗੁਰੂ ਵੱਲ ਰਹੇ, ਮਨ ਤੇ ਅਕਸ ਪਏ ਤਾਂ ਵਾਹਿਗੁਰੂ ਦਾ....।

ਅਭਾਗਣ (ਦਿਲ ਹਲਕੇ ਹੋਣ ਨਾਲ ਸਾਹ ਲੈ ਕੇ)- ਹੇ ਭਲੇ ਪੁਰਖ! ਇਹ ਦਸ ਕਿ ਕਿਆ ਮੇਰੀ ਮਾਂ ਦੀ ਥਾਂ, ਪਿਤਾ ਦੀ ਥਾਂ, ਸਾਕ ਸਨਬੰਧੀ ਸਖੀ ਸਹੇਲੀ ਦੀ ਥਾਂ ਇਹ ਨਾਮ ਮੱਲੇਗਾ? ਕਿਆ ਮੇਰੀਆਂ ਸਰਬ ਊਣਾਂ ਪੂਰਨ ਇਹ ਨਾਮ ਕਰ ਸਕੇਗਾ?

ਸਿੰਘ ਜੀ (ਨਿੰਮ੍ਰਤਾ ਨਾਲ)- ਮੈਂ ਤਾਂ ਭੁੱਲਣਹਾਰਾਂ ਵਿਚੋਂ ਹਾਂ; ਪਰ ਮੇਰਾ ਸਾਹਿਬ ਸੱਚਾ ਪਾਤਸ਼ਾਹ, ਜਗਤ ਦਾ 'ਅਭੁੱਲ ਗੁਰੂ' ਆਖਦਾ ਹੈ:



"ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ
ਹਰਿ ਨਾਮੋ ਤਿਨ ਕੰਉ ਰਖਣਹਾਰਾ॥
ਹਰਿ ਨਾਮੁ ਪਿਤਾ ਹਰਿ ਨਾਮੋ ਮਾਤਾ
ਹਰਿ ਨਾਮੁ ਸਖਾਈ ਮਿਤ੍ਰੁ ਹਮਾਰਾ॥
ਹਰਿ ਨਾਵੈ ਨਾਲਿ ਗਲਾ ਹਰਿ ਨਾਵੈ ਨਾਲਿ ਮਸਲਤਿ
ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ॥
ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ
ਹਰਿ ਨਾਮੁ ਕੁਲ ਹਰਿ ਨਾਮੁ ਪਰਵਾਰਾ॥
ਜਨ ਨਾਨਕ ਕੰਉ ਹਰਿ ਨਾਮੁ ਹਰਿ ਗੁਰਿ ਦੀਆ
ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ॥੧੫॥
ਹਰਿ ਨਾਮੁ ਹਮਾਰਾ ਪ੍ਰਭੁ ਅਬਿਗਤੁ
ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ॥
ਹਰਿ ਨਾਮੁ ਹਮ ਸ੍ਰੇਵਹ ਹਰਿ ਨਾਮੁ ਹਮ ਪੂਜਹ
ਹਰਿ ਨਾਮੇ ਹੀ ਮਨੁ ਰਾਤਾ॥
ਹਰਿ ਨਾਮੈ ਜੇਵਡੁ ਕੋਈ ਅਵਰੁ ਨ ਸੂਝੈ
ਹਰਿ ਨਾਮੋ ਅੰਤਿ ਛਡਾਤਾ॥
ਹਰਿ ਨਾਮੁ ਦੀਆ ਗੁਰਿ ਪਰਉਪਕਾਰੀ
ਧਨੁ ਧੰਨੁ ਗੁਰੂ ਕਾ ਪਿਤਾ ਮਾਤਾ॥
ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ
ਜਿਤੁ ਮਿਲਿਐ ਹਰਿ ਨਾਮੁ ਮੈ ਜਾਤਾ॥੧੬॥
ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ
ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ॥
ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹ
ਹੋਰ ਪੈਨਣ ਕੀ ਹਮਾਰੀ ਸਰਧ ਗਈ॥
ਹਰਿ ਨਾਮੁ ਹਮਾਰਾ ਵਣਜੁ ਹਰਿ ਨਾਮੁ ਵਾਪਾਰੁ
ਹਰਿ ਨਾਮੈ ਕੀ ਹਮ ਕੰਉ ਸਤਿਗੁਰਿ ਕਾਰਕੁਨੀ ਦੀਈ॥
ਹਰਿ ਨਾਮੈ ਕਾ ਹਮ ਲੇਖਾ ਲਿਖਿਆ
ਸਭ ਜਮ ਕੀ ਅਗਲੀ ਕਾਣਿ ਗਈ॥

**ਹਰਿ ਕਾ ਨਾਮੁ ਗੁਰਮੁਖਿ ਕਿਨੈ ਵਿਰਲੈ ਧਿਆਇਆ**
**ਜਿਨ ਕੰਉ ਧੁਰਿ ਕਰਮਿ ਪਰਾਪਤ ਲਿਖਤੁ ਪਈ॥੧੭॥"**

{ਵਾਰ ਵਡਹੰਸ ਮਹਲਾ ੪, ਪਉੜੀਆਂ, ਪੰ. ੫੯੨}

ਓਸ ਗੁਰੂ ਦੇ ਚਰਨਾਂ ਤੋਂ ਬਲਿਹਾਰ ਹੋਣ ਵਾਲਾ, ਸਿੱਖਣ ਵਾਲਾ ਤੇ ਜੀਅਦਾਨ ਦਾ ਮੰਗਤਾ ਮੈਂ ਉਸ ਦਾ ਸਿਖ ਹਾਂ। ਮੈਂ ਹਰ ਦਮ ਸਿੱਖਣ ਦਾ ਯਤਨ ਕਰ ਰਿਹਾ ਹਾਂ ਕਿ ਕਿਵੇਂ ਮੇਰੇ ਮਨ ਤੇ ਉਹ ਮਾਲਕ ਬੈਠਾ ਰਹੇ। ਮੈਂ ਉਸ ਨੂੰ ਯਾਦ ਰਖਦਾ ਹਾਂ, ਤਰਲਾ ਇਹ ਹੈ ਕਿ ਮੈਂ ਕਿਵੇਂ ਮਨ ਦੇ ਮੰਡਲ ਵਿਚ ਉਸ ਤੋਂ ਨਾ ਵਿਛੁੜਾਂ। ਇਸ ਨੂੰ ਕਹੀਦਾ ਹੈ 'ਨਾਮ', ਇਹ ਹੈ ਪ੍ਰਭੂ ਨਾਲ ਮੇਲ। {ਬਾਬਾ ਨੌਧ ਸਿੰਘ ਅੰਕ-੭}



## 14. ਨਾਮ, ਧਜਾਨ, ਰਜ਼ਾ

'ਨਾਮ' ਸੱਜਣ ਦਾ ਜੀਭ ਚੜ੍ਹ ਗਿਆ,
ਜਾਂ ਸੱਜਣ ਉਠ ਤੁਰਿਆ;
ਮੱਲ ਲਏ ਦੋ ਨੈਣ 'ਧਜਾਨ' ਨੇ;
ਸਬਕ ਰਜ਼ਾ ਦਾ ਫੁਰਿਆ;
ਬਿਰਹੋਂ ਦੇ ਹੱਥ ਸੌਂਪ ਅਸਾਨੂੰ,
ਜੇ ਸੱਜਣ ! ਤੂੰ ਰਾਜ਼ੀ,
'ਯਾਦ' ਤੁਸਾਡੀ ਛੁਟੇ ਨ ਸਾਥੋਂ,
ਪਜਾਰ ਰਹੇ ਲੂੰ ਪੁੜਿਆ॥

{ਲਹਿਰਾਂ ਦੇ ਹਾਰ-੩੧}





# 15. ਨਾ ਹੋਇ ਉਹਲੇ

ਲੱਗੇ ਪਜਾਰ ਤਾਂ ਪਯਾਰੜਾ ਪਾਸ ਵੱਸੇ,
ਕਦੇ ਅੱਖੀਆਂ ਤੋਂ ਨਾ ਹੋਇ ਉਹਲੇ।
ਕਦੇ ਅੱਖੀਆਂ ਤੋਂ ਜੇ ਹੋਇ ਉਹਲੇ,
ਸੂਰਤ ਓਸ ਦੀ ਦਿਲੋਂ ਨਾ ਹੋਇ ਉਹਲੇ।
ਸੂਰਤ ਓਸ ਦੀ ਦਿਲੋਂ ਜੇ ਹੋਇ ਉਹਲੇ,
ਨਾਮ ਜੀਭ ਉਤੋਂ ਨਾ ਹੋਇ ਉਹਲੇ।
ਨਾਮ ਜੀਭ ਤੋਂ ਕਦੇ ਜਿ ਹੋਇ ਉਹਲੇ,
ਸੁਰਤ ਦੇਹ ਤੋਂ, ਸ਼ਾਲਾ! ਤਦ ਹੋਇ ਉਹਲੇ।

{ਬਿਜਲੀਆਂ ਦੇ ਹਾਰ-੧੭}



# 16. ਨਾਮ, ਗਜਾਨ, ਭਗਤੀ

**ਸੁਘੜੋ**! ਤੂੰ ਗਜਾਨ ਪਾ ਲਿਆ, ਤੂੰ ਭਗਤੀ ਪਾ ਲਈ। ਤੈਨੂੰ ਅਨੁਭਵ ਹੋ ਗਿਆ ਹੈ ਓਸ ਦਾ ਕਿ ਜਿਸ ਦਾ ਸਾਰੇ ਨਿਵਾਸ ਹੈ। ਸਾਰੇ ਪਸਾਰੇ ਦੇ ਵਿਚ ਵੱਸ ਕੇ ਜੋ ਫੇਰ ਅਲੇਪ ਹੈ ਸੋ ਤੇਰੇ ਅੰਦਰ ਬੀ ਸਮਾ ਰਿਹਾ ਹੈ-

**"ਬਰਨ ਚਿਹਨ ਜਿਹ ਜਾਤ ਨ ਪਾਤਾ॥**
**ਸਤ੍ਰ ਮਿਤ੍ਰ ਜਿਹ ਤਾਤ ਨ ਮਾਤਾ॥**
**ਸਭ ਤੇ ਦੂਰ ਸਭਨ ਤੇ ਨੇਰਾ॥**
**ਜਲ ਥਲ ਮਹੀਅਲ ਜਾਹਿ ਬਸੇਰਾ॥"**

{ਪਾ: ੧੦ ਅਕਾਲ ਉਸਤਤਿ-੪}

ਇਸ ਨੂੰ ਤੂੰ ਅਨੁਭਵ ਕਰ ਲਿਆ ਹੈ। ਇਸ ਘਟ ਘਟ ਦੇ ਵਾਸੀ ਨਾਲ ਅੰਤਰ-ਆਤਮੇ ਸਦਾ ਮਿਲੇ ਰਹਿਣਾ ਹੈ। ਸੁਰਤ ਉਸ ਵਿਚ ਲਾਈ ਰਖਣੀ ਹੈ। ਅੰਤਰ ਆਤਮੇ ਉਸ ਨਾਲ ਵਿੱਥ ਨਹੀਂ ਪੈਣ ਦੇਣੀ। ਇਹ ਭਗਤੀ ਹੈ, ਇਹ ਪ੍ਰੇਮ ਹੈ, ਮਿਲੇ ਰਹਿਣਾ, ਸਦਾ ਮਿਲੇ ਰਹਿਣਾ। ਪ੍ਰੇਮ ਦਾ ਸਾਧਨ ਸਰੂਪੀ ਰੂਪ 'ਨਾਮ' ਹੈ। ਨਾਮ ਪ੍ਰੇਮ ਹੈ "ਬਿਨੁ ਹਰਿ ਨਾਮ ਨ ਬਾਚਨ ਪੈ ਹੈ"। ਜਦੋਂ ਇਹ ਖੇਲ ਅੰਦਰ ਵਾਪਰ ਗਈ ਤਾਂ ਗਜਾਨ ਤੇ ਭਗਤੀ ਦੋਵੇਂ ਆ ਗਏ। ਗਜਾਨ ਦੀ ਸਫਲਤਾ ਇਹ ਹੈ ਕਿ ਚਿਤ, ਮਨ, ਬ੍ਰਿਤੀ, ਸੁਰਤ ਵਿਚ ਉਸ ਵਯਾਪਕ ਦਾ ਨਿਵਾਸ ਰਹੇ। ਇਹ ਗੱਲ ਨਾਮ ਨਾਲ ਸੁਤੇ ਹੀ ਪ੍ਰਾਪਤ ਰਹਿੰਦੀ ਹੈ.....।

**"ਕੇਵਲ ਕਰਮ ਭਰਮ ਸੇ ਚੀਨੋ ਧਰਮ ਕਰਮ ਅਨੁਰਾਗੋ।"**

{ਰਾਮ: ਪ: ੧੦}

ਜੋ ਕਰਮ ਕਿ ਕੇਵਲ ਕਰਮ ਮਾਤ੍ਰ ਹਨ, ਉਹ ਸਭ ਭ੍ਰਮ ਮਾਤ੍ਰ ਹਨ, ਪਰ ਜੋ ਕਰਮ 'ਧਰਮ ਦਾ ਕਰਮ' ਹੈ ਉਸ ਨੂੰ ਪਿਆਰ ਕਰੋ-

**"ਸਭ ਕਰਮ ਫੋਕਟ ਜਾਨ॥ ਸਭ ਧਰਮ* ਨਿਹਫਲ ਮਾਨ॥**
**ਬਿਨ ਏਕ ਨਾਮ ਅਧਾਰ॥ ਸਭ ਕਰਮ ਭਰਮ ਵਿਚਾਰ॥"**

{ਅਕਾਲ ਉਸਤਤਿ, ੨੦-੫੦}

ਸੁਣ ਭਾਈ!

**"ਬਿਨ ਭਗਤ ਸਕਤਿ ਨਹੀ ਪਰਤ ਪਾਨ॥**
**ਬਹੁ ਕਰਮ ਹੋਮ ਅਰ ਜੱਗ ਦਾਨ॥**
**ਬਿਨ ਏਕ ਨਾਮ ਇਕ ਚਿੱਤ ਲੀਨ॥**
**ਫੋਕਟੋ ਸਰਬ ਧਰਮ ਬਿਹੀਨ॥"**

{ਅਕਾਲ ਉਸਤਤਿ, ੨੦-੧੪੦}

ਸਾਈਂ ਨਾਲ ਅੰਤਰ ਆਤਮੇ ਲਗੇ ਰਹਿ ਕੇ (ਭਗਤੀ ਤੇ ਗਜਾਨ ਆਰੂੜ ਹੋ ਕੇ) ਫੇਰ ਕਰਮ ਕਰਨੇ, ਪਰ ਧਰਮ ਦੇ ਕਰਮ ਕਰਨੇ, ਸਾਡਾ ਮਤਾ ਇਹ ਹੈ। ਕੇਵਲ ਕਰਮ ਕਾਂਡ ਦੇ ਕਰਮ, ਕਿਸੇ ਭ੍ਰਮ ਵੱਸ ਹੋ ਕੇ ਕਰਨੇ, ਬਿਰਥਾ ਹਨ। ਸਾਈਂ ਤੋਂ ਟੁਟੇ ਰਹਿ ਕੇ ਕਰਮ ਕਰਨੇ ਬੀ ਕ੍ਰਿਯਾ

---

* ਉਨ੍ਹਾਂ ਧਰਮਾਂ ਤੋਂ ਮੁਰਾਦ ਹੈ ਜੋ ਨਾਮ ਵਿਹੂਣੇ ਹਨ।



ਮਾਤ੍ਰ ਹਨ। ਸਫ਼ਲਤਾ ਹੈ ਤਾਂ ਸੁਰਤ ਵਿਚ ਨਾਮ ਵਸਦਾ ਰਹੇ ਤੇ ਸਰੀਰ ਧਰਮ ਦੇ ਕਰਮਾਂ ਵਿਚ ਸਫ਼ਲਦਾ ਰਹੇ। ਕਰਮ ਹੋ ਜਾਏ ਧਰਮ; ਧਰਮ ਹੋ ਜਾਏ ਭਗਤੀ, ਭਗਤੀ ਹੋ ਜਾਏ ਗਜਾਨ, ਗਜਾਨ ਹੋ ਜਾਏ ਕਰਮਾਂ ਵਿਚੋਂ ਸਫੁਟ ਦਿੱਸਣ ਵਾਲਾ ਚੰਦ੍ਰਮਾ।

ਸੁਘੜਬਾਈ- ਆਪ ਦੀ ਮਿਹਰ ਸਦਕਾ ਪੁਹਪ ਵਿਚ ਸੁਗੰਧੀ ਵਾਂਙ ਵੱਸ ਰਹੇ ਦੀ ਸੁਗੰਧੀ ਆ ਗਈ ਹੈ, ਉਸ ਵਿਚ ਲੱਗਿਆਂ ਰਹਿ ਕੇ ਧਰਮ ਦੇ ਕਰਮ ਕਰਨੇ ਹਨ। ਇਹੋ ਹੈ ਆਪਦੀ ਆਗਿਆ! {ਗੁਰ ਕਲਗੀਧਰ ਚਮਤਕਾਰ-ਸੁਘੜਬਾਈ}



# 17. ਨਾਮ ਚਾਨਣਾ ਹੈ

**ਪਰਮੇਸ਼ਰ** ਤੇ ਭਰੋਸਾ ਕਰਨਾ ਕਿ, "ਹੈ" ਫੇਰ ਇਹ ਮੰਨਣਾ ਕਿ "ਅੰਗ ਸੰਗ" ਹੈ, ਫੇਰ ਇਹ ਸਿਦਕ ਧਾਰਨਾ "ਕਿ ਮੈਨੂੰ ਪਿਆਰ ਕਰਦਾ ਹੈ" ਇਹ ਚਾਨਣਾ ਹੈ। ਚਾਨਣੇ ਦੀਆਂ ਕਿਰਨਾਂ, ਸੱਚ, ਪਿਆਰ, ਨੇਕੀ, ਧਰਮ, ਉਪਕਾਰ ਤੇ ਵਾਹਿਗੁਰੂ ਦੀ ਯਾਦ ਬੇਨਤੀ ਅਰ ਸ਼ੁਕਰ ਹਨ। ਜੋ ਇਸ ਚਾਨਣੇ ਵਿਚ ਤੁਰਦਾ ਹੈ ਉਹ ਠੁੱਡੇ ਬਹੁਤ ਘੱਟ ਖਾਂਦਾ ਹੈ, ਪਰ ਜੋ ਉਸ ਦੇ ਉਲਟ ਭੁੱਲ ਅਰਥਾਤ ਤੌਖਲੇ, ਭਰਮ, ਵਹਿਮ, ਝੂਠ, ਵੈਰ ਤੇ ਮਨ ਦੇ ਖਿੰਡਾਉ ਵਿਚ ਤੁਰਦਾ ਹੈ, ਉਹ ਹਨੇਰੇ ਵਿਚ ਜਾ ਰਿਹਾ ਹੈ। {ਬਾਬਾ ਨੌਧ ਸਿੰਘ-੨੦੯}



# 18. ਨਾਮੀ ਪੁਰਖ ਦਾ ਮਨ

**ਨਾਮੀ** ਪੁਰਖ ਦਾ ਮਨ ਦਾਤਾ ਮਨ ਹੈ, ਉੱਚਾ ਮਨ ਹੈ, ਉਨਮਨ ਹੈ। ਉਨਮਨ ਕਹਿੰਦੇ ਹਨ ਉੱਚੇ ਹੋ ਗਏ ਨੂੰ, ਜੋ ਸੋਚ ਵਿਚਾਰ ਤੋਂ ਉੱਚਾ 'ਖੇੜੇ ਦੇ ਰਸ' ਦੇ ਘਰ ਵਿਚ ਉੱਨਤ ਹੋ ਗਿਆ ਹੈ, ਸੋ ਉਨਮਨ ਹੈ। ਜਿਸਦਾ ਮਨ ਉਨਮਨ (ਉੱਚਾ) ਹੈ, ਉਹ ਕਿਸੇ ਦੇ ਹੇਠ ਨਹੀਂ ਲਗਦਾ। ਸਾਰੇ ਮਨ ਜਗਤ ਦੇ ਉਸ ਪਰ ਆਪਣਾ ਅਸਰ ਨਹੀਂ ਪਾ ਸਕਦੇ। ਉਸ ਨੇ ਆਪਣੇ ਮਨ ਨੂੰ ਜਗਤ ਦੇ ਮਨਾਂ ਦੇ "ਵੈਰ, ਮੋਹ, ਭੈ ਭਰਮ" ਦੇ ਅਸਰਾਂ ਵਾਲੇ ਮੰਡਲ ਤੋਂ ਉਚਾ ਕਰਕੇ ਵਾਹਿਗੁਰੂ ਅਕਾਲ ਪੁਰਖ ਦੇ ਜੋਤਿ ਰੂਪ ਤੇ ਸਰਵੱਗ ਮਨ ਦੇ ਹੇਠ ਲਾਇਆ ਹੈ, ਉਸ ਪਰ ਉੱਚੇ ਸਤਿਸੰਗ, ਸਤਿਗੁਰੂ, ਵਾਹਿਗੁਰੂ ਦਾ ਅਸਰ ਪੈਂਦਾ ਹੈ, ਸੋ ਸਦਾ ਕਲੇਸ਼ ਰਹਿਤ; ਅਮਾਨ ਦਾ ਘਰ ਤੇ ਸੁਖ ਦਾ ਟਿਕਾਣਾ ਹੈ। ਸੋ......ਨਾਮ ਜਪਣਾ ਦਬੜੂ ਘੁਸੜੂ ਹੋਣ ਦਾ ਨਾਮ ਨਹੀਂ ਤੇ ਨਾ ਹੀ ਹੈਂਕੜੀਏ ਹੋਣ ਦਾ ਨਾਮ ਹੈ। ਨਾਮ ਜਪਣ ਵਾਲਾ ਅਭੈ, ਸਭ ਤੋਂ ਉੱਚਾ, ਪਰ ਵਾਹਿਗੁਰੂ ਦੇ ਭੈ ਤੇ ਪਿਆਰ ਦੇ ਅਸਰ ਹੇਠਾਂ ਰਹਿੰਦਾ ਹੈ, ਜਿਸ ਦਾ ਪਰਤੱਖ ਫਲ ਹੈ 'ਰਸ ਤੇ ਖੇੜੇ' ਦਾ ਅੰਦਰ ਵੱਸਣਾ **(ਨਾਨਕ ਭਗਤਾ ਸਦਾ ਵਿਗਾਸੁ॥)** ਜਿਹੜਾ......ਸਾਡਾ ਹੈ ਨਾ ਅੰਦਰਲਾ, ਇਹ ਖਿੜਿਆ ਰਹੇ.....ਟਹਿਕਿਆ ਰਹੇ ਕੌਲ ਦੇ ਫੁਲ ਵਾਂਗੂੰ ਤੇ ਹੇਠ ਨਾ ਲੱਗੇ ਕਿਸੇ ਹੋਰ ਦੇ ਦਿੱਤੇ ਭੈ ਦੇ। ਨਾ ਹੀ ਮਨ ਪੱਥਰ ਹੋ ਜਾਵੇ, ਰਹੇ ਤਾਂ ਜੀਉਂਦਾ, ਸੁਰਜੀਤ, ਨਰਮ, ਦ੍ਰਵਿਆ, ਸੁਆਦ ਵਿਚ, ਰਸ ਵਿਚ, ਪਰ ਰਹੇ ਉਨਮਨ, ਸਭ ਤੋਂ ਉੱਚਾ, ਤਾਂ ਜੋ ਹੋਰ ਕਿਸੇ ਦਾ ਅਸਰ ਇਸ ਉਤੇ ਨਾ ਪਵੇ। {ਬਾਬਾ ਨੌਧ ਸਿੰਘ-੧੬੬}



 

# 19. ਨਾਮ ਨਿਰਮਲ ਕਰਨਹਾਰ ਤੇ ਉੱਚਾ ਕਰਮ ਹੈ

'**ਅੰਮ੍ਰਿਤ** ਵੇਲੇ ਉਠਣਾ, ਵਾਹਿਗੁਰੂ ਜੀ ਦਾ ਧਿਆਨ ਧਰਨਾ, ਜੋ ਉਨ੍ਹਾਂ ਦੇ ਨਾਮ ਸਿਮਰਨ ਤੇ ਗੁਣ ਚਿੰਤਨ ਨਾਲ ਹੁੰਦਾ ਹੈ, ਜੀਵਨ ਨੂੰ ਸੱਚ ਉਤੇ ਟੋਰਨਾ, ਵਰਤੋਂ ਪਿਆਰ ਜਾਂ ਸਰਬੱਤ ਦੇ ਭਲੇ ਦੀ ਰੱਖਣੀ। ਇਉਂ ਮਨ ਤੋਂ ਮੈਲਾਂ ਦੂਰ ਹੋ ਜਾਂਦੀਆਂ ਹਨ ਤੇ ਇਹੋ ਨਾਮ, ਜੋ ਪਹਿਲਾਂ ਮੈਲ ਕੱਟਦਾ ਸੀ, ਅੰਮ੍ਰਿਤ ਰਸ ਵਾਲਾ ਹੋ ਕੇ ਹਿਰਦੇ ਵਿਚ ਟਿਕ ਜਾਂਦਾ ਹੈ।

**"ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥"**
**ਫੇਰ – "ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥"**

{ਸੁਖਮਨੀ ੧-੪}

ਸਿਮਰਨ ਵਾਲਿਆਂ ਤੇ ਮਿਹਰ ਹੁੰਦੀ ਹੈ, ਨਾਮ ਅੰਮ੍ਰਿਤ (ਰਸ) ਰੂਪ ਹੋ ਕੇ ਉਨ੍ਹਾਂ ਦੇ ਅੰਦਰ ਸਮਾਉਂਦਾ ਹੈ, ਤਦ ਫੇਰ ਉਹ ਹਾਲਤ ਰਹਿੰਦੀ ਹੈ ਜੋ ਉੱਪਰ ਕਹੀ ਹੈ। ਕਦੇ ਸੁਆਦ, ਕਦੇ ਹਲਕਾ-ਪਨ, ਕਦੇ ਉਚਿਆਈ, ਕਦੇ ਸ਼ੁਕਰ, ਕਦੇ ਅਰਦਾਸ, ਕਦੇ ਮਗਨਤਾ, ਕਦੇ ਸ਼ਾਂਤਿ ਰੰਗ, ਪਰ ਸਦਾ ਇਕ ਜਾਗ ਜਿਹੀ ਦਾ ਭਾਵ, ਸੁਆਦ ਜਿਹਾ ਜਾਰੀ ਹੋ ਰਹਿੰਦਾ ਹੈ। ਅੰਦਰਲਾ ਕਿਸੇ ਲਗਾਤਾਰੀ ਰੰਗ ਵਿਚ ਰਹਿੰਦਾ ਹੈ **(ਬ੍ਰਹਮ ਗਿਆਨੀ ਕੈ ਏਕੈ ਰੰਗ-ਸੁਖਮਨੀ)।** {ਬਾਬਾ ਨੌਧ ਸਿੰਘ-੧੯੧}

(ਅ) ਇਹ ਜੋ ਸ੍ਰਿਸ਼ਟੇ ਵਾਹਿਗੁਰੂ ਨੂੰ ਮਿਲਣ ਦੀ ਚਾਹ ਹੈ, ਏਥੋਂ ਲੈ ਕੇ ਮਿਲਾਪ ਤਾਈਂ ਦੀ ਬਿਵਸਥਾ, ਵਿਚਾਰ, ਸਾਧਨ, ਅਨੁਭਵ, ਸਾਰੇ ਨੂੰ 'ਨਾਮ' ਆਖਦੇ ਹਨ, ਜਿਸ ਪਰ ਗੁਰੂ ਜੀ ਫੁਰਮਾਉਂਦੇ ਹਨ:-

**"ਨਾਮ ਤੁਲਿ ਕਛੁ ਅਵਰੁ ਨ ਹੋਇ॥"**

{ਗਉੜੀ ਸੁਖਮਨੀ, ੨-੮}

.....ਨਾਮ ਜੀਵਨ ਹੈ, ਆਤਮ ਜੀਵਨ ਹੈ, ਨਾਮ ਮੁਕਤੀ ਹੈ, ਨਾਮ ਧਿਆਨ ਹੈ, ਨਾਮ ਅਨੁਭਵ ਹੈ ਤੇ ਵਾਹਿਗੁਰੂ ਨਾਲ ਮੇਲ ਹੈ। ਨਾਮ ਅਸਲੇ ਵਿਚ ਲੈ ਜਾਂਦਾ ਹੈ, ਨਾਮ ਫਿਰ ਕਿਸੇ ਹਿਲਾਉ ਦੇ ਚੱਕਰ ਵਿਚ ਨਹੀਂ ਆਉਣ ਦੇਂਦਾ, ਇਸ ਕਰਕੇ ਨਾਮ ਸਭ ਤੋਂ ਉੱਚਾ ਹੈ ਅਰ ਹੋਰ ਸਾਰੇ ਕਰਮ ਉਸ ਤੋਂ

ਹੇਠਾਂ ਹਨ। ਯਾ ਹੋਰ ਕਰਮ ਇਕ ਤਰ੍ਹਾਂ ਦੀ ਤਿਆਰੀ ਦੇ ਹੁੰਦੇ ਹਨ ਜੋ ਨਾਮ ਲਈ ਥਾਉਂ ਬਣਾਉਂਦੇ ਹਨ। ਸ਼ੁਭ ਕਰਮ 'ਫਲਾਂ ਦੀ ਵਾਸ਼ਨਾ ਨਾਲ ਕੀਤੇ ਹੋਏ' ਇਕ ਕਰਮ ਹਨ ਜੋ ਮਾੜੇ ਕਰਮਾਂ ਤੋਂ ਚੰਗੇ ਹਨ। ਨਿਸ਼ਕਾਮ ਕਰਮ ਨਿਰਮਲਤਾ ਲਿਆਉਂਦੇ ਹਨ, ਨਿਰਮਲ ਮਨ ਨਾਮ ਚੰਗਾ ਅੰਗੀਕਾਰ ਕਰਦਾ ਹੈ ਤੇ ਨਾਮ ਅੰਦਰ ਵਸਿਆਂ ਨਾਮੀ ਨਾਲ ਨਿਰੰਤਰ ਮੇਲ ਹੋ ਜਾਂਦਾ ਹੈ। {ਬਾਬਾ ਨੌਧ ਸਿੰਘ-੨੮}



# 20. ਨਾਮ ਰੱਬੀ ਦਾਤ ਹੈ

**ਨਾਮ** ਇਕ ਦਾਤ ਹੈ, ਜੋ ਸਾਈਂ ਦੀ ਮਿਹਰ ਨਾਲ ਮਿਲਦੀ ਹੈ। ਕੋਈ ਨਹੀਂ ਸਿਮਰਨ ਕਰ ਸਕਦਾ ਜਿਸ ਪਰ ਇਹ ਮਿਹਰ ਨਹੀਂ:-

**"ਸੇ ਸਿਮਰਹਿ ਜਿਨ ਆਪਿ ਸਿਮਰਾਏ"॥**

ਤੇ ਇਸ ਮਿਹਰ ਪ੍ਰਾਪਤੀ ਦੀ ਜੁਗਤੀ ਅਗਲੀ ਤੁਕ ਵਿਚ ਹੈ:-

**"ਨਾਨਕ ਤਾ ਕੈ ਲਾਗਉ ਪਾਏ॥"**

{ਸੁਖਮਨੀ,੧-੩}

ਨਾ ਹੀ ਕੋਈ ਜਪ, ਤਪ, ਸੰਜਮ ਤੇ ਸੇਵਾ ਕਰਨੀ ਇਸ ਦਾਤ ਦਾ ਹੱਕਦਾਰ ਬਣਾਉਂਦੀ ਹੈ, ਨਾ ਹੀ ਕੋਈ ਵਿਉਂਤ ਹੈ, ਜਿਸ ਨਾਲ ਕਿ ਕਿਸੇ ਪ੍ਰਕਾਰ ਦੇ ਜ਼ੋਰ ਨਾਲ ਇਹ ਲੱਭ ਸਕੇ:

**"ਜੇ ਕਿਸੈ ਕਿਹੁ ਦਿਸਿ ਆਵੈ ਤਾ ਕੋਈ ਕਿਹੁ ਮੰਗਿ ਲਏ<br>ਅਕੈ ਕੋਈ ਕਿਹੁ ਦੇਵਾਏ, ਏਹੁ ਹਰਿ ਧਨੁ ਜੋਰਿ ਕੀਤੈ<br>ਕਿਸੈ ਨਾਲ ਨ ਜਾਇ ਵੰਡਾਇਆ।"**

{ਵਾਰ ਬਿਲਾਵਲ ਮ: ੪-੯,ਪੰ. ੮੫੩}



ਫਿਰ ਇਹ ਕਿਥੋਂ ਲੱਭਦਾ ਹੈ:-

**"ਹਰਿ ਧਨੁ ਰਤਨ ਜਵੇਹਰੀ ਸੋ ਗੁਰਿ**
**ਹਰਿ ਧਨੁ ਹਰਿ ਪਾਸਹੁ ਦੇਵਾਇਆ॥"**

{ਵਾਰ ਬਿਲਾਵਲ ਮ: ੪-੮੫੩}

ਅਰਥਾਤ- ਇਹ ਹਰਿ ਧਨ ਰਤਨ ਜਵਾਹਰਾਂ ਵਾਂਙੂ ਅਮੋਲਕ ਹੈ ਤੇ ਰੱਬ ਜੀ ਤੋਂ ਲੱਭਦਾ ਹੈ ਤੇ ਗੁਰੂ ਮਹਾਰਾਜ ਜੀ ਰੱਬ ਪਾਸੋਂ ਦਿਵਾਉਂਦੇ ਹਨ: ਤੇ ਰੱਬ ਜੀ ਇਹ ਕਿਸ ਤਰ੍ਹਾਂ ਦੇਂਦੇ ਹਨ:-

**"ਜਿਸਨੋ ਸਤਿਗੁਰ ਨਾਲ ਹਰਿ ਸਰਧਾ ਲਾਏ**
**ਤਿਸੁ ਹਰਿ ਧਨ ਕੀ ਵੰਡ ਹਥਿ ਆਵੈ**
**ਜਿਸਨੋ ਕਰਤੈ ਧੁਰਿ ਲਿਖਿ ਪਾਇਆ॥"**

{ਵਾਰ ਬਿਲਾ: ਮ: ੪-੮੫੩}

ਫਿਰ ਜੋ ਮਨ ਨੂੰ ਸ਼ੁਧ ਕਰਨਾ ਹੈ, ਆਚਰਨ ਨੇਕ ਬਣਾਉਣੇ ਹਨ, ਸੇਵਾ ਤੇ ਸੰਜਮ ਸਿੱਖਣਾ ਹੈ, ਨਿਤਨੇਮ ਦੀ ਬਾਣੀ ਦਾ ਪਾਠ (ਅਭਿਆਸ) ਕਰਨਾ ਹੈ, ਇਸ ਦਾ ਕੀ ਮਤਲਬ ਹੈ? ਉੱਤਰ ਇਹ ਹੈ ਕਿ ਨਾਮ ਤਾਂ ਰੱਬੀ ਦਾਤ ਹੈ, ਪਰ ਦਾਤਾ ਜਦ ਦਾਤ ਦੇਂਦਾ ਹੈ ਤਾਂ ਮੰਗਤਾ ਅਗੋਂ ਝੋਲੀ ਅੱਡਦਾ ਹੈ। ਸੋਈ ਸ਼ੁਭ ਗੁਣਾਂ ਦਾ ਧਾਰਨਾ, ਸੇਵਾ ਤੇ ਬਾਣੀ ਦਾ ਅਭਿਆਸ ਕਰਨਾ, ਕੁਛ ਇਸੇ ਤਰ੍ਹਾਂ ਦੀ ਇਕ ਤਿਆਰੀ ਹੈ। ਇਸ ਨਾਲ ਮਨ ਸ਼ੁਧ ਹੋ ਕੇ ਸਾਈਂ ਦੇ ਦਰ ਝੋਲੀ ਵਾਂਙੂ ਅੱਡਿਆ ਜਾਂਦਾ ਹੈ। ਜਦੋਂ ਫੇਰ ਦਾਤ ਮਿਲਦੀ ਹੈ ਤਾਂ ਝੋਲੀ ਦੇ ਵਿਚ ਪੈਂਦੀ ਹੈ। {ਬਾਬਾ ਨੌਧ ਸਿੰਘ-੨੯੬}



## 21. ਰਸਨਾ ਜਾਪ ਤੇ ਆਤਮ-ਜਾਗ

**ਵਿਸਮਾਦ** ਵਾਹਿਗੁਰੂ ਦੇ ਰਸਤੇ ਦੀ ਸ਼ੈ ਹੈ, ਨਾਮ ਦੇ ਪ੍ਰੇਮੀਆਂ ਨੂੰ ਸਾਈਂ ਮਿਹਰ ਨਾਲ ਝਲਕੇ ਮਾਰਦੀ ਹੈ।

.....ਫੇਰ ਜੀ! ਜਿਨ੍ਹਾਂ ਨੇ ਇਹ ਵਿਸਮਾਦ ਦਾ ਝਲਕਾ ਨਹੀਂ ਡਿੱਠਾ, ਉਹਨਾਂ ਦਾ ਜੀਭ ਨਾਲ ਜਪਣਾ ਨਿਸਫਲ ਗਿਆ?

.....ਨਹੀਂ.....ਨਾਮ ਕਦੇ ਅਸਫਲ ਨਹੀਂ ਜਾਂਦਾ, ਦੇਖੋ! ਭਗਤ ਜੀ ਫੁਰਮਾਉਂਦੇ ਹਨ:-

**"ਰੇ ਜਿਹਬਾ ਕਰਉ ਸਤ ਖੰਡ॥**
**ਜਾਮਿ ਨ ਉਚਰਸਿ ਸ੍ਰੀ ਗੋਬਿੰਦ॥"**

{ਭੈਰਉ ਨਾਮਦੇਵ, ਪੰ. ੧੧੬੩}

ਕਹਿੰਦੇ ਹਨ: ਹੇ ਜੀਭ (ਜ਼ਬਾਨ)! ਜੇ ਤੂੰ ਨਾਮ ਨਾ ਲਵੇਂ ਤਾਂ ਤੇਰੇ ਸੱਤ ਟੋਟੇ ਕਰਾਂ, ਪਰ ਸ੍ਰੀ ਗੁਰੂ ਜੀ ਇਸ ਤੋਂ ਵਧ ਉਚਾਰਦੇ ਹਨ:

**"ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥"**

{ਫੁਨਹੇ ਮ:੫-੧੪, ਪੰ. ੧੩੬੨}

ਨਾਮ ਨਾ ਜਪਣ ਵਾਲੀ ਜੀਭ ਤਿਲ ਤਿਲ ਜਿੰਨੇ ਟੋਟੇ ਕਰਕੇ ਕੱਟੀ ਜਾਵੇ।

ਜੀਭ ਨਾਲ ਨਾਮ ਜਪਿਆਂ ਮਨ ਦੀ ਮੈਲ ਕਟੀਂਦੀ ਹੈ। ਮਨ ਜੋ ਸਾਰੇ ਉਡ ਰਿਹਾ ਹੈ ਇਕ ਖਿਆਲ ਵਲ ਰੁਖ ਕਰਦਾ ਹੈ, ਧਿਆਨ ਸ਼ਕਤੀ ਨੂੰ ਇਕ ਪਾਸੇ ਰਹਿਣ ਦਾ ਸੁਭਾ ਪੈਂਦਾ ਹੈ, ਪਰ ਨਾਮ ਜਪਣ ਵਾਲੇ ਨੂੰ ਇਸ ਖਿਆਲ ਦਾ ਜਤਨ ਜਰੂਰ ਲੋੜੀਏ ਕਿ ਮੈਂ ਨਾਮ ਜਪ ਰਿਹਾ ਹਾਂ, ਅਰ ਵਾਹਿਗੁਰੂ ਦਾ ਨਾਮ ਜਪ ਰਿਹਾ ਹਾਂ, ਅਰ ਵਾਹਿਗੁਰੂ ਮੇਰਾ ਪਿਆਰਾ ਤੇ ਮੈਨੂੰ ਪਿਆਰ ਕਰਨੇ ਵਾਲਾ ਹੈ, ਉਹ ਅਤਿ ਉੱਚਾ ਤੇ ਅਤਿ ਸੁੰਦਰ ਹੈ। ਇਸ ਪ੍ਰਕਾਰ ਦੇ ਗੁਣਾਂ ਦਾ ਚਿੰਤਨ ਕਰਦਿਆਂ ਜੀਭ ਦਾ ਜਪਣਾ ਖ਼ਾਲੀ ਨਹੀਂ ਜਾਂਦਾ। ਜਿਤਨੇ ਉਚੇ ਲੋਕ ਹੋਏ ਹਨ, ਸੋ ਕਿਸੇ ਨਾ ਕਿਸੇ ਤਰ੍ਹਾਂ ਰੱਬ ਨੂੰ ਹਰਦਮ ਯਾਦ ਵਿਚ ਰਖਦੇ ਸਨ। ਹਰਦਮ ਯਾਦ ਰਖਣਾ ਇਹੋ ਮੂਲ ਗੱਲ ਹੈ। {ਬਾਬਾ ਨੌਧ ਸਿੰਘ-੩੦੨}



.....ਜੀਭ ਨਾਲ ਨਾਮ ਜਪਣਾ ਸਫਲ ਨਾਮ ਹੈ। ਜਪਣਾ ਕਰਮ ਹੀ ਜੀਭ ਦਾ ਹੈ; ਜੀਭ ਅੱਖਰ ਉਚਾਰਦੀ ਹੈ, ਨਾਮ ਭੀ ਅੱਖਰਾਂ ਦਾ ਹੈ।..... 'ਨਾਮ' ਆਤਮ ਜਾਗ ਨੂੰ ਆਖੀਦਾ ਹੈ। ਮਨ ਮਾਇਆ ਦੇ ਵਿਸਮਾਦ ਵਿਚ ਸੌਂ ਰਿਹਾ ਹੈ, ਮਰਨ ਤੁਲ ਨੀਂਦ ਵਿਚ ਹੈ, ਇਸ ਦਾ ਜਾਗ ਉਠਣਾ ਤੇ ਉਸ ਜਾਗ ਵਿਚ ਜਾਗਦੇ ਰਹਿਣਾ 'ਨਾਮ' ਹੈ। ਸਰੀਰ ਦੀ ਨੀਂਦ ਕਿ ਜਾਗ ਕੋਈ ਅਰਥ ਨਹੀਂ ਰਖਦੀ। ਮਨ 'ਮਾਇਆ ਵਿਸਮਾਦ' ਦੀ ਮੂਰਛਾ ਤੋਂ ਉਠ ਕੇ ਆਤਮ ਵਿਸਮਾਦ ਦੀ ਜਾਗ੍ਰਤ ਵਿਚ ਆ ਕੇ ਇਕ ਰੱਬੀ ਜੀਵਨ ਦੀ ਰੌਅ ਵਿਚ ਵੱਸਦਾ ਹੈ, ਪਰੰਤੂ ਆਰੰਭ ਤਾਂ ਜੀਭ ਦੇ ਨਾਮ ਜਪਣ ਤੋਂ ਹੀ ਹੁੰਦਾ ਹੈ। {ਗੁ: ਨਾ: ਚ: ਜਗਨ ਨਾਥ ਫੇਰੀ}

-:-

(ਅ) ਯਾਦ ਇਕ ਸੂਖਮ ਅਵਸਥਾ ਹੈ ਤੇ ਅਸੀਂ ਅਸਥੂਲ ਦੇਹ ਵਾਲੇ ਹਾਂ। ਅਸਥੂਲ ਦੇਹ ਦੇ ਸੁੱਖਾਂ ਦੇ ਪ੍ਰੇਮ ਵਿਚ ਦਿਨ ਰਾਤ ਲੱਗਣ ਕਰਕੇ ਅਸੀਂ ਅਸਥੂਲਤਾ ਵਿਚ ਪਰਪੱਕ ਹਾਂ, ਤਾਂਤੇ ਯਾਦ ਨੂੰ ਭੀ ਅਸਥੂਲਤਾ ਤੋਂ ਸ਼ੁਰੂ ਕਰੀਏ। ਸੋ ਉਹ ਆਪਣੇ ਪਿਆਰੇ ਅਕਾਲ ਪੁਰਖ ਦਾ ਨਾਮ ਦੱਸ ਦਿੰਦੇ ਹਨ ਤੇ ਆਖਦੇ ਹਨ ਕੀ ਜੀਭ ਉਤੇ ਇਸ ਨੂੰ ਰੱਖ ਕੇ ਤੇ ਮਨ ਵਿਚੋਂ ਖ਼ਿਆਲ ਨੂੰ ਉਸੇ ਸਾਈਂ ਦੇ ਪਾਸੇ ਕਰਕੇ ਉਸ ਭਾਵ ਨਾਲ, ਜੋ ਬਾਣੀ ਦੇ ਪਾਠ, ਕੀਰਤਨ ਨੇ ਸਾਡੇ ਅੰਦਰ ਪੈਦਾ ਕੀਤਾ ਹੈ, ਸਾਈਂ ਨੂੰ ਜਪੀਏ। ਇਹ ਪ੍ਰੇਮ ਸੰਦੇਸਾ ਹੈ,.....ਇਸ ਨੂੰ ਸੱਚਾ ਸੋਹਿਲਾ ਆਖਦੇ ਹਨ: **"ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ"** {ਰਾਮ: ਮ: ੩-ਅਨੰਦ-੩੯}, ਇਸ ਸੋਹਿਲੇ ਦਾ ਰੂਪ 'ਨਾਮ' ਜਾਂ 'ਸ਼ਬਦ' ਹੈ। .....ਐਉਂ ਇਸ (ਨਾਮ) ਸੋਹਿਲੇ ਨਾਲ ਯਾਦ ਦਾ ਸੂਖਮ ਭਾਵ ਜੀਭ ਦਾ ਆਸਰਾ ਲੈ ਕੇ ਉਠਦਾ ਹੈ ਤੇ ਫੇਰ ਮਨ ਵਿਚ ਵੜਦਾ ਯਾਦ ਬਣਦਾ ਜਾਂਦਾ ਹੈ। ਇਸ ਨੂੰ ਨਾਮ ਦਾ ਸਿਮਰਨ ਆਖਦੇ ਹਨ। ਜਪ ਤੋਂ ਸਿਮਰਨ ਆਪ ਬਣ ਜਾਂਦਾ ਹੈ। ਐਥੋਂ ਤਾਈਂ ਕਿ ਨਿਰੋਲ ਬਣ ਜਾਂਦਾ ਹੈ ਤੇ ਯਾਦ ਵਿਚੋਂ ਖਿੱਚ ਤੇ ਖਿੱਚ ਤੋਂ ਪੱਕੇ ਪ੍ਰੇਮ ਵਿਚ ਪਲਟ ਜਾਂਦਾ ਹੈ, ਅਤੇ ਪ੍ਰੇਮ ਬਣ ਕੇ ਪ੍ਰੀਤਮ ਜੀ ਨੂੰ ਖਿੱਚ ਪਾਉਂਦਾ ਹੈ ਤੇ ਪ੍ਰੀਤਮ ਜੀ ਸਾਨੂੰ ਆਪਣੀ ਅਨੁਗ੍ਰਹ ਨਾਲ ਖਿੱਚ ਕੇ ਆਪਣੇ ਨਾਲ ਮੇਲ ਲੈਂਦੇ ਹਨ। ਇਹ ਜੋਗ ਸੰਪੂਰਨ ਹੋ ਗਿਆ। ਦ੍ਰਿਸ਼ਟਮਾਨ, ਜਿਸ ਵਿਚ ਸਾਡਾ ਪਿਆਰ ਲੱਗਾ ਪਿਆ ਹੈ, ਉਸ ਵੱਲੋਂ ਅਸਾਂ ਯਾਦ ਦੇ ਵਸੀਲੇ ਮਨ ਦਾ ਰੁਖ਼ ਮੋੜ ਲਿਆ ਸੀ, ਮੂੰਹ ਮੋੜਦਿਆਂ

ਹੀ ਅਸਾਂ ਉਸ ਵੱਲੋਂ ਸੰਨਯਾਸ ਧਾਰਨ ਕਰ ਲਿਆ ਸੀ.....ਟੇਕ ਸਾਡੀ ਨਾਮ ਤੇ, ਧਿਆਨ ਪ੍ਰੀਤਮ ਜੀ ਉਤੇ, ਐਉਂ ਜੁੜੇ ਰਹਿੰਦੇ ਹਾਂ ਅਬਿਨਾਸੀ ਪ੍ਰੀਤਮ ਨਾਲ। 'ਸਰਬੱਤ ਦਾ ਭੱਲਾ' ਸਹਿਜ ਸੁਭਾਅ ਹੋਈ ਜਾਂਦਾ ਹੈ ਸਾਡੇ ਸੰਨਯਾਸ ਦੇ ਸੁਭਾਵ ਕਰਕੇ। {ਗੁਰੂ ਕਲਗੀਧਰ ਚਮਤਕਾਰ, 'ਪ੍ਰੀਤਮ ਜੀ'}



# 22. ਨਾਮ ਆਤਮ ਸੁਧਾਰਕ

**ਤੁਸੀਂ** ਭਾਈ! ਸਤਿਸੰਗ ਕਰਿਆ ਕਰੋ ਤੇ ਵਾਹਿਗੁਰੂ ਦਾ ਨਾਮ ਜਪਿਆ ਕਰੋ। ਇਹ ਜਾਪ ਸਿਮਰਨ ਹੋ ਜਾਏਗਾ। ਸਿਮਰਨ ਤੁਹਾਡੇ ਮਨ ਦੇ ਅੱਗੇ 'ਨਾਮੀ' ਦੀ ਯਾਦ, ਜਿਸ ਦਾ ਕਿ ਇਹ ਨਾਮ ਹੈ, ਬਣਾਈ ਰੱਖੇਗਾ। ਸੋ ਪਹਿਲਾਂ ਇਸ ਨਾਲ ਸੁਭਾਉ ਬਦਲਣਾ ਆਰੰਭ ਹੋਵੇਗਾ। ਉਹ ਐਉਂ ਕਿ ਅੰਦਰੋਂ ਮੰਦੇ ਸੰਕਲਪ ਘਟਣਗੇ, ਇਸ ਤਰ੍ਹਾਂ ਜਦ ਤੁਸਾਂ ਨੂੰ ਹਰਿ ਵੇਲੇ ਪਰਮੇਸ਼ਰ ਯਾਦ ਰਹੇਗਾ ਤਾਂ ਮੰਦੇ ਸੰਕਲਪ ਅੰਦਰੋਂ ਆਪ ਘਟਦੇ ਘਟਦੇ ਦੂਰ ਹੋ ਜਾਣਗੇ। ਸਭ ਤੋਂ ਚੰਗਾ ਵਾਹਿਗੁਰੂ ਹੈ, ਉਸ ਚੰਗੇ ਦੀ ਯਾਦ ਅੰਦਰ ਚੰਗਿਆਈ ਭਰੇਗੀ ਤੇ ਮੰਦਿਆਈ ਤੋਂ ਵਰਜੇਗੀ। ਫੇਰ ਤੁਸੀਂ ਪ੍ਰਤੀਤ ਕਰੋਗੇ ਕਿ ਵਾਹਿਗੁਰੂ ਸਾਨੂੰ ਯਾਦ ਹੈ, ਉਹ ਸਾਡੇ ਨਾਲ ਹੈ, ਉਹ ਸਾਡੇ ਮਨ ਨੂੰ ਤੇ ਕਰਮਾਂ ਨੂੰ ਦੇਖਦਾ ਹੈ (**"ਜੋ ਕਛੁ ਕਰੀ ਸੁ ਤੇਰੈ ਹਦੂਰਿ"**{ਸਿਰੀ: ਮ:੧-੩੧}) ਇਉਂ ਤੁਸੀਂ ਪ੍ਰਤੀਤ ਕਰਦੇ ਕਰਦੇ ਇਸ ਪ੍ਰਤੀਤੀ ਵਿਚ ਆ ਜਾਓਗੇ ਕਿ ਅਸੀਂ ਉਸ ਦੀ ਹਜ਼ੂਰੀ ਵਿਚ ਵੱਸਦੇ ਹਾਂ। ਜੀਕੂੰ ਹੁਣ ਤੁਸੀਂ ਮੇਰੇ ਸਾਹਮਣੇ ਮੇਰੀ ਹਜ਼ੂਰੀ ਵਿਚ ਮਾੜਾ ਕਰਮ ਨਹੀਂ ਕਰੋਗੇ ਤਿਵੇਂ ਤੁਸੀਂ ਕਰਤਾਪੁਰਖ ਦੀ ਹਜ਼ੂਰੀ ਦੀ ਪ੍ਰਤੀਤੀ ਵਿਚ ਆ ਕੇ ਫੇਰ ਕਰਮ ਕਰਨ ਲੱਗੇ ਮੰਦੇ ਕਰਮ ਕਰਨ ਵੱਲੋਂ ਰੁਕ ਜਾਇਆ ਕਰੋਗੇ। ਤੁਹਾਡਾ ਅੰਦਰਲਾ ਮਾੜਾ ਕਰਮ ਕਰਨ ਵੇਲੇ ਆਵਾਜ਼ ਦੇਵੇਗਾ ਕਿ ਭਾਈ 'ਤੈਨੂੰ ਕਰਤਾਰ ਦੇਖਦਾ ਹੈ', ਤੂੰ ਹਜ਼ੂਰੀ ਵਿਚ ਵੱਸਦਾ ਹੈਂ, ਤੂੰ ਨਹੀਂ ਮਾੜਾ ਕਰਮ ਕਰਨਾ। ਇਉਂ ਤੁਹਾਡਾ ਸੁਭਾਵ ਸੁਧਰਦਾ ਜਾਏਗਾ। ਇਹ ਤੁਸੀਂ ਜਾਣਦੇ ਹੀ ਹੋ ਕਿ ਸਾਰੇ ਗੁਣਾਂ ਦਾ ਸਮੂੰਹ ਕਰਤਾਰ ਹੈ, ਉਸ ਦਾ ਚਿੰਤਨ ਸਾਡੇ ਅੰਦਰ ਨੂੰ ਉਸ ਦੇ ਗੁਣਾਂ ਦਾ ਪਾਹ ਲਾ ਕੇ ਸੂੱਛ ਕਰ ਦੇਵੇਗਾ।



**"ਅਨਦਿਨੁ ਸੂਚੇ ਹਰਿ ਗੁਣ ਸੰਗਾ॥"**

{ਆਸਾ ਮਹਲਾ ੧-੧੭, ਪੰ. ੩੫੪}

..... ਮਨੁੱਖ ਜੋ ਕੁਛ ਸੋਚਦਾ ਰਹੇ ਉਹੋ ਕੁਝ ਬਣ ਜਾਂਦਾ ਹੈ। ਜੋ ਕੁਛ ਤੁਸੀਂ ਵਿਚਾਰਦੇ ਸੋਚਦੇ ਰਹੋਗੇ ਉਸੇ ਦਾ ਰੂਪ ਹੋ ਜਾਓਗੇ। ਚੋਰ ਦਿਨ ਰਾਤ 'ਹਿਰਨੇ' ਦਾ ਸੰਕਲਪ ਸੋਚਦਾ ਹੈ, ਉਹ ਚੋਰ ਹੋ ਜਾਂਦਾ ਹੈ। ਇਸ ਤਰ੍ਹਾਂ ਜੋ ਸਾਰੇ ਗੁਣਾਂ ਦੇ ਸਰੂਪ; ਸੂੱਛ, ਮਹਾਂ ਨਿਰਮਲ, ਪਿਆਰ ਪੁੰਜ ਕਰਤਾਰ ਦੀ ਸੋਚ ਵਿਚ ਰਹੇਗਾ, ਉਸ ਵਿਚ ਕਰਤਾਰ ਦੇ ਗੁਣਾਂ ਦਾ ਵਾਸਾ ਹੋ ਜਾਏਗਾ। ਅੱਠ ਪਹਿਰ ਕਰਤਾਰ ਦੀ ਵਿਚਾਰ ਵਿਚ ਰਹਿਣ ਵਾਲਾ ਕਰਤਾਰ ਵਾਂਙੂ ਸ਼ੁਭ ਗੁਣਾਂ ਵਾਲਾ ਹੋ ਜਾਂਦਾ ਹੈ। ਐਉਂ ਕਰਦਿਆਂ, ਐਉਂ ਮਨ ਵਟੀਂਦਿਆਂ ਸੁਭਾਵ ਓਟ ਜਾਏਗਾ-

**"ਲਾਗੀ ਮੈਲੁ ਮਿਟੈ ਸਚ ਨਾਇ॥"**

{ਆਸਾ ਮ:੧-੧੩, ਪੰ. ੪੫੨}

ਸੁਭਾਉ ਬਦਲੇ ਤੇ ਕਰਮ ਆਪੇ ਬਦਲ ਜਾਣੇ ਹੋਏ। ਜਦ ਕਰਤਾਰ ਦੇ ਚਿੰਤਨ ਨਾਲ ਸੁਭਾਵ ਤੇ ਕਰਮ ਬਦਲ ਗਏ ਤਦ ਧਰਮ ਆਪੇ ਮਿਲ ਗਿਆ:-

**"ਕਰਮ ਧਰਮ ਸਚੁ ਸਾਚਾ ਨਾਉ॥"**

{ਆਸਾ ਮ:੧-੧੪, ਪੰ. ੩੫੩}

ਮਾੜੇ ਕਰਮਾਂ ਦਾ ਬਦਲਣਾਂ ਤੇ ਮਾੜੇ ਸੁਭਾ ਦਾ ਵਟੀਜਣਾ ਧਰਮ ਹੀ ਤਾਂ ਹੈ; ਇਉਂ ਮੋਖ ਬੀ ਮਿਲ ਗਈ, ਕਿਉਂਕਿ ਜੋ ਨਿਰਭਉ ਨੂੰ ਭਜਦਾ ਹੈ, ਨਿਰਭੌ ਹੋ ਜਾਂਦਾ ਹੈ। ਜੋ ਸਦਾ ਮੁਕਤ ਵਾਹਿਗੁਰੂ ਨੂੰ ਸਿਮਰਦਾ ਹੈ ਉਹ ਮੁਕਤ ਹੋ ਜਾਂਦਾ ਹੈ। ਫਿਰ ਭਾਈ! ਜਿਸ ਨੂੰ ਧਰਮ ਮਿਲ ਜਾਂਦਾ ਹੈ ਤੇ ਮੋਖ ਪਦ ਦਿੱਸ ਪੈਂਦਾ ਹੈ, ਉਸ ਦੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ:-

**"ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ॥**
**ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ॥**
**ਲੋਇਣ ਰਤੈ ਲੋਇਣੀ ਕੰਨੀ ਸੁਰਤਿ ਸਮਾਇ॥**
**ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ॥**
**ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨਾ ਜਾਇ॥੨॥"**

{ਮਾਰੂ ਵਾਰ ਮ:੧-੧੫, ਪੰ. ੧੦੯੧}

ਜਿਸ ਦੀ ਤ੍ਰਿਸ਼ਨਾ ਦੂਰ ਹੋ ਗਈ, ਉਸ ਨੂੰ ਕਾਮਨਾਂ ਦੁੱਖ ਨਹੀਂ ਦੇਂਦੀਆਂ ਤੇ ਪਦਾਰਥਾਂ ਦੀ ਲੋੜ ਤੇ ਵਾਛਾਂ ਬੇਚੈਨ ਨਹੀਂ ਕਰਦੀਆਂ ਹਨ। ਐਸੇ ਪੁਰਖ, ਜੋ ਕਰਤਾਰ ਉਨ੍ਹਾਂ ਨੂੰ ਦੇਵੇ ਉਸ ਵਿਚ ਸੁਖੀ ਰਹਿੰਦੇ ਹਨ, ਅਰਥਾਤ ਸੰਤੋਖ ਰੂਪੀ ਧਨ ਉਨ੍ਹਾਂ ਨੂੰ ਕਦੇ ਥੁੜਨ ਨਹੀਂ ਦੇਂਦਾ। ਇਹ ਤਾਂ ਅੰਤਰ-ਆਤਮੇ ਅਰਥ ਤੇ ਕਾਮਨਾ ਦੀ ਪ੍ਰਾਪਤੀ ਹੋ ਜਾਂਦੀ ਹੈ। ਕੀਹ ? ਕਿ ਤ੍ਰਿਸ਼ਨਾ ਰਹਿਤ ਹੋ ਜਾਣਾ ਤੇ ਜੋ ਧਰਮ ਦੀ ਕਮਾਈ ਨਾਲ ਆਵੇ ਉਸ ਵਿਚ ਰਾਜ਼ੀ ਰਹਿਣਾ। ਦੂਸਰਾ ਵਰਤਾਰਾ ਇਸ ਪਾਸੇ ਟੁਰਿਆਂ ਇਹ ਦਿੱਸਦਾ ਹੈ ਕਿ ਜੋ ਤ੍ਰਿਸ਼ਨਾ ਤੋਂ ਭੱਜਦਾ ਹੈ, ਮਾਇਆ ਉਸ ਦੇ ਮਗਰ ਮਗਰ ਫਿਰਦੀ ਹੈ, ਸੋ ਨਾਮ ਵਾਲਿਆਂ ਦੇ ਮਾਇਆ ਮਗਰ ਹੁੰਦੀ ਹੈ। ਨਿਸਚੇ ਜਾਣੋ, ਗ਼ਰੀਬੀ ਅਮੀਰੀ ਵੱਖਰੀ ਗੱਲ ਹੈ, ਪਰ ਨਾਮੀ ਪੁਰਖ ਥੁੜ ਕੇ ਕਦੇ ਨਹੀਂ ਬਹਿੰਦਾ। ਉਸ ਦੇ ਹਾਨ ਲਾਭ ਦਾ ਰਾਖਾ ਆਪ ਕਰਤਾਰ ਹੁੰਦਾ ਹੈ। ਕਰਤਾਰ ਚਾਹੁੰਦਾ ਹੈ ਤਾਂ ਅਮੀਰੀ ਦਿੰਦਾ ਹੈ, ਚਾਹੁੰਦਾ ਹੈ ਤਾਂ ਵਿਤਿ ਵਿਚ ਰਖਦਾ ਹੈ, ਪਰ ਥੁੜ ਕੇ ਕਦੇ ਨਹੀਂ ਬਹਿਣ ਦੇਂਦਾ। ਮਾਇਆ ਤਾਂ ਕੀਹ, ਰਿੱਧੀਆਂ ਸਿੱਧੀਆਂ ਬੀ ਨਾਮ ਰਸ ਦੇ ਮਗਰੇ ਮਗਰ ਹਨ:-

**"ਜਿਨਿ ਏਹੁ ਚਾਖਿਆ ਰਾਮ ਰਸਾਇਣੁ**
**ਤਿਨ ਕੀ ਸੰਗਤਿ ਖੋਜੁ ਭਇਆ॥**
**ਰਿਧਿ ਸਿਧਿ ਬੁਧਿ ਗਿਆਨੁ**
**ਗੁਰੂ ਤੇ ਪਾਇਆ ਮੁਕਤਿ ਪਦਾਰਥੁ ਸਰਣਿ ਪਇਆ॥"**

{ਰਾਮ:ਮ:੧ ਅਸਟ:-੭, ਪੰ. ੯੦੭}

....."ਕੀ ਨਾਮ ਜੋ 'ਵਾਹਿਗੁਰੂ' ਜਪਣਾ ਹੈ, ਕੁਝ ਸਮਝ ਕੇ ਕਿ ਉਵੇਂ ਹੀ ?

.....ਜਿਸ ਨੂੰ ਇਹ ਪਦ ਜਣਾਉਂਦਾ ਹੈ ਉਸ ਦਾ ਖ਼ਿਆਲ ਅੰਦਰ ਲੈ ਕੇ, ਉਸ ਦੇ ਗੁਣਾਂ ਦਾ, ਉਸ ਦੇ ਵਜੂਦ ਦਾ, ਸਰੂਪ ਦਾ ਭਾਵ ਲੈ ਕੇ ਜਪਣਾ ਹੈ। ਇਕ ਪਦ ਹੁੰਦਾ ਹੈ, ਇਕ ਉਸ ਦਾ ਅਰਥ ਯਾ ਨਿਸ਼ਾਨਾ ਹੁੰਦਾ ਹੈ, ਸੋ ਜਿਸ ਨੂੰ ਪਦ ਜਣਾਵੇ ਉਹ ਨਿਸ਼ਾਨਾ ਹੈ, ਉਸ ਵਿਚ ਖ਼ਿਆਲ ਲਾ ਕੇ ਹੀ ਨਾਮ ਜਪੀਦਾ ਹੈ। ਜਿਵੇਂ 'ਵਾਹਿਗੁਰੂ' ਅਗੰਮ ਪਰਮੇਸ਼ਰ ਦਾ ਨਾਮ ਹੈ, ਜਦ ਅਸੀਂ ਜਪਾਂਗੇ ਤਾਂ ਵਾਹਿਗੁਰੂ ਪਦ ਦਾ ਇਹ ਭਾਵ ਖ਼ਿਆਲ ਵਿਚ ਵਸੇਗਾ। ਕਿਉਂਕਿ ਨਾਮ ਕਿਸੇ ਨਿਰਜਿੰਦ ਨੇ ਨਹੀਂ ਜਪਣਾ, ਜਿੰਦ ਵਾਲਾ ਜਦ ਕੋਈ

ਨਾਉਂ ਲੈਂਦਾ ਹੈ ਤਾਂ ਭਾਵ ਉਸ ਦੇ ਅੰਦਰ ਨਾਲ ਜਾਂਦਾ ਹੈ, ਅੰਦਰ ਸੁਰਤ ਸਮਝ ਜੁ ਹੋਈ, ਜੋ ਚੇਤਨਾ ਵਾਲੀ ਹੈ।

ਇਹ ਨਾਮ ਤਾਂ ਪਰਮੇਸ਼ੁਰ ਦਾ ਨਿਜ ਨਾਮ ਹੈ **"ਬੇਦ ਕਤੇਬ ਅਗੋਚਰਾ ਵਾਹਿਗੁਰੂ ਗੁਰੁ ਸ਼ਬਦੁ ਸੁਣਾਇਆ"**। (ਭਾ:ਗੁ:੧੨/੧੭) ਪੁਨਾ:- ਭਾਈ ਗੁਰਦਾਸ ਜੀ ਦਸਦੇ ਹਨ ਕਿ ਵਾਹਿਗੁਰੂ ਨਾਮ ਗੁਰੂ ਨਾਨਕ ਦੇਵ ਜੀ ਨੇ ਦਸਿਆ ਹੈ ਯਥਾ:- "ਵਾਹਿਗੁਰੂ ਗੁਰ ਮੰਤ੍ਰ ਹੈ ਜਪਿ ਹਉਮੈ ਖੋਈ"॥ (੧੩/੨) ਸੋ ਜਪਿਆਂ ਮਨ ਅਗੇ ਨਾਮੀ ਦਾ ਖ਼ਿਆਲ ਬੱਝੇਗਾ। ਵਾਹਿਗੁਰੂ ਦਾ ਵਰਣਨ ਤਾਂ ਕੋਈ ਕਰ ਨਹੀਂ ਸਕਦਾ, ਕਿਉਂਕਿ ਉਹ ਮਨ ਬਾਣੀ ਤੋਂ ਪਰੇ ਹੈ, ਪਰ ਜਦੋਂ ਯਾਦ ਨਾਲ ਉਸ ਦੇ ਨੇੜੇ ਜਾਈਏ ਤਾਂ ਸਵਾਦ ਆਉਂਦਾ ਹੈ ਤੇ ਜੇ ਕਦੇ ਕੋਈ ਛਿਨ ਰਸ-ਮਗਨਤਾ ਦੀ ਆ ਜਾਵੇ ਤਾਂ ਮਾਨੋਂ ਉਸ ਛਿਨ ਮਨ ਨਹੀਂ ਰਹਿੰਦਾ ਜਾਂ ਇਉਂ ਸਮਝੋ ਕਿ ਮਨ ਉਸ ਰਸ ਵਿਚ ਲੀਨ ਹੁੰਦਾ ਹੈ। ਜਦੋਂ ਮਨ ਫੇਰ ਕੰਮ ਕਰਨ ਲਗ ਜਾਂਦਾ ਹੈ ਤਾਂ ਉਸ ਵੇਲੇ ਮਨ ਨੂੰ ਪਤਾ ਤਾਂ ਕੁਛ ਨਹੀਂ ਹੁੰਦਾ ਕਿ ਕੀਹ ਵਰਤਿਆ ਸੀ, ਕਿਉਂਕਿ ਮਨ ਤਾਂ ਉਸ ਰਸ ਦੇ ਗ਼ੋਤੇ ਵਿਚ ਸੀ, ਅਗੇ ਨਹੀਂ ਸੀ ਗਿਆ, ਪਰ ਉਸ ਰਸ ਵਿਚੋਂ ਰੂਹ ਦੇ ਪਰਤਣ ਤੇ ਜੋ ਰਸ ਦਾ ਅਕਸ ਮਨ ਤੇ ਪੈਂਦਾ ਹੈ, ਮਨ ਉਸ ਵੇਲੇ ਵਾਹ ਵਾਹ ਦੇ ਭਾਵ ਵਿਚ ਉਠਦਾ ਹੈ ਤੇ ਰਸਨਾ ਵਾਹ ਵਾਹ ਉਚਾਰ ਉਠਦੀ ਹੈ, ਉਹ ਅਵਸਥਾ ਸਾਡੇ ਆਤਮਾ ਤੇ ਪਰਮਾਤਮਾ ਨਾਲ ਮੇਲ ਦੀ ਹੁੰਦੀ ਹੈ, ਜੀਵ-ਤੱਤ ਪਰਮ-ਤੱਤ ਨਾਲ ਮਿਲਦਾ ਹੈ। ਜਦ ਉਹ ਛੁਹ ਦੀ ਛਿਨ ਮੁਕਦੀ ਹੈ ਤੇ ਮਨ ਮੁੜ ਸੁਰਤ ਪਕੜਦਾ ਹੈ ਤਾਂ ਉਸ ਵਿਚ ਪ੍ਰਤੀਤੀ ਹੁੰਦੀ ਹੈ, ਸੁਰਤ ਦੀ ਜਾਗ੍ਰਤ ਉਚਿਆਈ ਤੇ ਹਲਕੇਪਨ ਦੀ ਤੇ ਕਿਸੇ ਰਸ ਭਾਵ ਦੀ, ਤਦ ਬੇਵਸੇ ਕਹੀਦਾ ਹੈ 'ਵਾਹ ਵਾਹ!' ਜਿਥੇ ਸਾਡਾ ਮਨ ਤੇ ਬਾਣੀ ਨਹੀਂ ਸਨ ਗਏ ਉਹ 'ਵਾਹ' ਸੀ। ਉਸ 'ਵਾਹ' ਤੋਂ ਸਾਰਾ ਜਗਤ ਹੋਇਆ ਹੈ, ਉਹ ਸਭ ਨੂੰ ਜਾਣਦਾ ਹੈ, ਦੇਖਦਾ ਹੈ। ਉਸ ਨੂੰ ਕੋਈ ਨਹੀਂ ਦੇਖਦਾ, ਜਾਣਦਾ; ਹੋਇਆ ਜੋ ਅਚਰਜ। ਉਹ ਫਿਰ ਅਚਰਜ ਸਾਡੇ ਮਨ ਗੋਚਰਾ ਅਚਰਜ ਹੈ ਨਹੀਂ; ਉਹ ਮਨ ਦੇ ਦ੍ਵੰਦਾਂ ਦੇ ਅਧੀਨ ਹੋਣ ਵਾਲਾ ਅਚਰਜ ਨਹੀਂ ਹੈ, ਉਹ ਤਾਂ ਪ੍ਰਕਾਸ਼ ਸਰੂਪ ਹੈ। ਇਹ ਹੈ 'ਵਾਹ' ਦਾ ਭਾਵ, 'ਗੁਰੂ ਦਾ ਅਰਥ ਹੈ ਜਿਥੇ ਜਾ ਕੇ ਅਗਿਆਨ, ਜੜਤਾ ਆਦਿ ਸਾਰੇ ਅੰਧਕਾਰ ਦੂਰ ਹੋ ਜਾਣ। ਵਾਹਿਗੁਰੂ= ਸੁਧ ਪ੍ਰਕਾਸ਼ ਸਰੂਪ, ਅਚਰਜ, ਵਾਹ ਵਾਹ! ਸੋ ਜਦੋਂ ਕਰਤਾਰ ਨੂੰ ਯਾਦ ਕਰੀਏ, ਉਸ ਦੇ ਗੁਣਾਂ ਦੇ ਸਰੂਪ ਦਾ ਖ਼ਿਆਲ ਕਰੀਏ ਕਿ

ਉਹ ਅਜੋਨੀ ਤੇ ਅਕਾਲ ਹੈ, ਪਰ ਉਹ ਹੈ, 'ਸਤਿ' ਹੈ, ਵਜੂਦ ਹੈ, ਹੋਂਦ ਹੈ, ਉਹ ਫੇਰ ਨੇਕੀ ਕੁੱਲ ਹੈ, ਨਿਰਗੁਣ ਹੁੰਦਾ ਹੋਇਆ ਸਾਰੇ ਗੁਣਾਂ ਦਾ ਨਿਧਾਨ ਹੈ, ਫਿਰ ਉਹ ਗੁਣਾਂ ਤੋਂ ਉਪਰ ਬੀ ਹੈ, ਨਿਰਗੁਣ ਬੀ ਹੈ, ਤਾਂ ਤੇ ਉਸ ਦਾ ਸਰੂਪ ਕੀਹ ਹੈ ? ਹੋਂਦ, ਪ੍ਰਕਾਸ਼; ਇਸ ਲਈ ਵਾਹਿਗੁਰੂ ਸਭ ਤੋਂ ਸ੍ਰੇਸ਼ਟ ਨਾਮ ਹੈ ਤੇ ਅਸਲੀ ਅਗੰਮ ਸਰੂਪ ਤੱਕ ਲੈ ਜਾਂਦਾ ਹੈ; ਅਗੰਮ ਦਾ ਲਖਾਯਕ ਹੋਣ ਕਰਕੇ ਰੱਬ ਜੀ ਦੇ ਦਰ ਅਪੜਾ ਦੇਣ ਵਾਲਾ ਅਸਲੀ ਪਰਾ ਪੂਰਬਲਾ ਸੱਚਾ ਨਾਮ ਹੈ= ਵਾਹਿਗੁਰੂ। ਇਸ ਨਾਮ ਦੇ ਜਪਣ ਨਾਲ ਨਾਮ ਆਰੰਭ ਕਰਦੇ ਹੀ ਹੁਲਾਰਾ ਮਿਲਦਾ ਹੈ। 'ਵਾਹ' ਕਹੋ ਤਾਂ ਚਿਤ ਉਤਸ਼ਾਹ ਵਿਚ ਆਉਂਦਾ ਹੈ, ਇਹ ਉਚਾਰਨ ਬ੍ਰਿਤੀ ਨੂੰ ਹੁਲਾਰਾ ਦੇ ਕੇ, ਜਿਸ ਦਾ ਨਾਮ ਹੈ, ਉਸ ਵਿਚ ਲੈ ਜਾਂਦਾ ਹੈ। ਜਪਣ ਵਾਲਾ ਹੁਲਾਸ ਵਿਚ, ਖੇੜੇ ਵਿਚ ਤੇ ਪ੍ਰਕਾਸ਼ ਦੇ ਭਾਵ ਵਿਚ ਵਸਦਾ ਹੈ; ਫਿਰ ਇਹ ਮੁੱਢ ਤੋਂ ਹੀ ਪਰਮੇਸ਼ਰ ਦਾ, ਜੋ ਸਭ ਤੋਂ ਉਪਰ ਹੈ ਤੇ ਰੂਪ ਰੇਖ ਰੰਗ ਤੋਂ ਨਿਆਰਾ, ਅਗੰਮ ਤੇ ਅਗਾਧ ਹੈ, ਉਸ ਵਲ ਧ੍ਰੁਵਾ ਬੰਨ੍ਹ ਦੇਂਦਾ ਹੈ। ਅਭਿਆਸ ਕਰਦਿਆਂ ਜਿਥੇ ਮਨ ਬਾਣੀ ਨੇ ਮੁਕਣਾ ਹੈ ਉਥੇ ਜਗਜਾਸੂ ਨੂੰ ਜੋ ਪ੍ਰਾਪਤੀ ਹੋਣੀ ਹੈ ਉਸ ਬਾਬਤ ਜੋ ਬਾਣੀ ਨੇ ਅਵਾਜ਼ਾ ਦੇਣਾ ਹੈ ਤਾਂ 'ਵਾਹ' ਤੇ ਉਸ ਅਗੰਮੀ ਰਸ ਵਿਚੋਂ ਪਰਤ ਕੇ ਜੇ ਮਨ ਬਾਣੀ ਨੇ ਕੁਛ ਕਹਿ ਸਕਣਾ ਹੈ ਤਾਂ 'ਵਾਹ'! ਤਾਂ ਤੇ ਭਾਈ ਇਹ ਨਾਮ ਜਪੋ ਜੋ ਜਪਦਿਆਂ ਮਨ ਉੱਚਾ ਹੋਵੇ; ਜਿਸ ਦੇ ਅਰਥ ਭਾਵ ਵਿਚ ਮਨ ਦਾ ਉੱਚਾ ਹੋਣਾ ਉਨਮਨ ਹੋਣਾ ਮੌਜੂਦ ਹੈ, ਜਿਸ ਦੇ ਅਰਥ ਭਾਵ ਵਿਚ ਪ੍ਰਕਾਸ਼ ਹੀ ਪ੍ਰਕਾਸ਼ ਦਾ ਅਸਰ ਮਨ ਤੇ ਪਵੇ ਤੇ ਜਿਸ ਨੂੰ ਤੁਸੀਂ ਸਮਝੋ ਕਿ ਉਸ ਦਾ ਨਾਮ ਹੈ ਜੋ ਕਰਤਾਰ ਹੈ, ਪਾਲਣਹਾਰ ਹੈ, ਬਖ਼ਸ਼ਿੰਦ ਹੈ ਤੇ ਸਭ ਤੋਂ ਵੱਡਾ ਹੈ। ਸੋ ਭਾਈ! ਜੇ ਤੁਸੀਂ ਇਸ ਨਾਮ ਦਾ ਜਪ ਕਰੋਗੇ ਤਾਂ ਜਪ ਸਿਮਰਨ ਬਣ ਜਾਏਗਾ। ਸਿਮਰਨ ਕਿਸ ਦਾ ਹੋਵੇਗਾ ? ਅਕਾਲ ਪੁਰਖ ਦਾ। ਇਸ ਤਰ੍ਹਾਂ ਦੇ ਸਿਮਰਨ ਦਾ ਫਲ ਕੀਹ ਹੋਊ ? ਕਰਤਾਰ, ਜੋ ਮਨ ਬਾਣੀ ਤੋਂ ਪਰੇ ਹੈ, ਜੋ ਅਚਰਜ ਤੋਂ ਅਚਰਜ ਹੈ, ਜੋ ਪ੍ਰਕਾਸ਼ ਸਰੂਪ ਹੈ, ਜੋ ਫੇਰ ਸਾਰੇ ਗੁਣਾਂ ਦਾ ਸਾਗਰ ਹੈ, ਤੁਹਾਡੇ ਮਨ ਨੂੰ ਆਪਣੇ ਗੁਣਾਂ ਨਾਲ ਅਚਰਜ ਤੇ ਪ੍ਰਕਾਸ਼ ਸਰੂਪ ਨਿਰਗੁਣਤਾ ਦੇ ਭਾਵ ਨਾਲ ਭਰਦਾ ਜਾਏਗਾ। ਪੰਚਮ ਸਤਿਗੁਰੂ ਜੀ ਫੁਰਮਾਉਂਦੇ ਹਨ:-

**"ਹਲਤੁ ਪਲਤੁ ਹੋਹਿ ਦੋਵੈ ਸੁਹੇਲੇ**
**ਅਚਰਜ ਪੁਰਖੁ ਧਿਆਉ॥"** {ਰਾਮ:ਮ:੫-੪੧, ਪੰ. ੮੯੫}



**"ਮਹਾਂ ਮੰਤ੍ਰ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ॥"**

{ਆਸਾ:ਮ:੫-੫੧, ਪੰ. ੩੮੪}

ਉਸ ਨੂੰ ਚਿੰਤਨ ਕਰਦਿਆਂ ਉਸ ਦੇ ਗੁਣਾਂ ਦੇ ਰੂਪ ਵਾਲੇ ਹੋ ਜਾਓਗੇ, ਕਿਸੇ ਹਨੇਰੇ ਵਿਚ ਨਹੀਂ, ਸ਼ੁਧ ਪ੍ਰਕਾਸ਼ ਵਿਚ। ਐਉਂ ਤੁਸੀਂ ਦੈਵੀ ਰੰਗ ਵਾਲੇ ਹੋ ਕੇ ਮੋਖ ਨੂੰ ਪ੍ਰਾਪਤ ਹੋਵੋਗੇ:-

**"ਜੀਵਨ ਮੁਕਤੁ ਮਨਿ ਨਾਮੁ ਵਸਾਏ॥"**

{ਆਸਾ:ਮ:੧ ਅਸਟ-੩, ਪੰ. ੪੧੨}

ਹੁਣ ਅਰਥ ਤੇ ਕਾਮ ਐਉਂ ਮਿਲੂ ਕਿ ਸਰਬ ਕਾ ਦਾਤਾ ਤੁਹਾਡਾ ਮਿਤ੍ਰ ਹੋ ਕੇ ਤੁਹਾਨੂੰ ਕਦੇ ਖੁੜਾਵੇਗਾ ਨਹੀਂ:-

**"ਜਬ ਲਗੁ ਸਾਹਿਬੁ ਮਨਿ ਵਸੈ ਤਬ ਲਗੁ ਬਿਘਨੁ ਨਾ ਹੋਇ॥"**

{ਮਾਰੂ ਮ:੧-੧੦, ਪੰ. ੯੯੨}

ਜੋ ਸਾਈਂ ਦੀ ਸ਼ਰਨ ਪਏ ਹਨ ਜਗਤ ਤੇ ਜਗਤ ਤੇ ਪਦਾਰਥ ਉਨ੍ਹਾਂ ਦੇ ਮਗਰ ਫਿਰਦੇ ਹਨ:-

**ਕੂੜੁ ਛੋਡਿ ਸਾਚੇ ਕਉ ਧਾਵਹੁ॥**
**ਜੋ ਇਛਹੁ ਸੋਈ ਫਲੁ ਪਾਵਹੁ॥**

{ਮਾਰੂ ਮ:੧ ਸੋਲਹਾ-੮, ਪੰ. ੧੦੨੮}

{ਗੁਰੂ ਨਾਨਕ ਚਮਤਕਾਰ, ਸੀਹਾਂ ਉਪਲ}

-:-

(ਅ) ਦੇਖੋ ਨਾਮ ਨੂੰ ਪੱਕਾ ਕਰ ਕੇ ਫੜੋ, ਨਾਮ ਬੇਮਲੂਮੇ ਛੁਟ ਜਾਂਦਾ ਹੈ। ਸਾਰੀਆਂ ਕਸਰਾਂ ਦਾ ਮੂਲ ਇਹ ਹੈ। ਅੱਲਾ ਦੇ ਨਾਮ ਤੋਂ ਇਕ ਦਮ ਬੀ ਗਾਫ਼ਲ ਨਾ ਹੋਇਆ ਕਰੋ, ਦਮ ਦਮ ਦਾ ਪਹਿਰਾ ਦਿਓ; ਦਮ ਦਮ ਦੀ ਗ਼ਫ਼ਲਤ ਨੂੰ ਦੇਖੋ, ਸਾਹਿਬ ਦੇ ਨਾਮ ਤੋਂ ਸਦਾ ਸਦਕੇ ਹੋਵੋ, ਬਿੰਦ ਬਿੰਦ ਸਦਕੇ ਹੋਵੋ, ਭੁੱਲ ਨਾ ਪਵੇ, ਚੁਕ ਨਾ ਪਵੇ। ਮੈਲ ਇਸੇ ਰੱਬ ਦੇ ਨਾਮ ਨੇ ਧੋਣੀ ਹੈ, ਨਿਰਮਲ ਇਸੇ ਨੇ ਕਰਨਾ ਹੈ, ਸੱਚ ਦਾ ਦਾਰੂ ਇਸੇ ਲਿਆ ਲਾਣਾ ਹੈ, ਅਰੋਗ ਇਸੇ ਨੇ ਕਰਨਾ ਹੈ। ਅੱਲਾ ਦੀ ਹਜ਼ੂਰੀ ਵਿਚ ਸਦਾ ਦਾ ਨਿਵਾਸ ਐਉਂ ਹੋ ਜਾਣਾ ਹੈ। {ਗੁਰੂ ਨਾਨਕ ਚਮਤਕਾਰ, ਉਬਾਰੇ ਖਾਨ}



# 23. ਨਾਮ ਪ੍ਰਵੇਸ਼

**ਇਕ** ਚਮਤਕਾਰ ਵੱਜਾ, ਕੋਈ ਲਿਸ਼ਕਾਰਾ ਆਇਆ, ਚੰਦ ਸੂਰਜ ਵਰਗਾ? ਨਾਂ, ਹੋਰਵੇਂ ਦਾ, ਨਾਲ ਕੋਈ ਕੜਾਕਾ ਜਿਹਾ ਪੁੜਿਆ, ਸਿਰ ਨੂੰ ਚੱਕਰ ਜਿਹਾ ਆਇਆ, ਘੁੰਮ ਘੁਮਾਈ ਹੋਈ, ਕੋਈ ਬੇਸੁਧੀ ਆਈ, ਪਰ ਬੇਹੋਸ਼ੀ ਵਰਗੀ ਨਾ, ਐਉਂ ਜਿਉਂ ਸੋਚ ਫ਼ਿਕਰ ਨੱਠ ਗਿਆ ਹੈ। ਕੋਈ ਹਨੇਰਾ ਫਿਰਿਆ, ਅੰਧਕਾਰ ਵਾਂਗੂੰ ਨਾ, ਪਰ ਜਿਕੂੰ ਸੂਰਜ ਤੇ ਤੱਕਿਆਂ ਕੁਝ ਨਹੀਂ ਦਿਸਦਾ। ਕਾਕੀ ਦੇ ਮੂੰਹ ਤੋਂ ਬੇਵਸਾ ਏਸ ਬੇਸੁਧੀ ਵਿਚ, ਏਸ ਝਲਕਾਰੇ ਵਿਚ ਨਿਕਲਿਆ:-

ਵਾਹਿਗੁਰੂ
ਮੂੰਹ ਤੋਂ ਜੀਭ ਤੋਂ ਨਿਕਲਿਆ:- ਵਾਹਿਗੁਰੂ
ਲੂੰ ਲੂੰ ਤੋਂ ਨਿਕਲਿਆ ਵਾਹਿਗੁਰੂ
ਅੰਦਰ ਹੋਇਆ ਵਾਹਿਗੁਰੂ
ਅੰਦਰ ਰਹਿ ਗਿਆ ਵਾਹਿਗੁਰੂ
ਅੰਤਰ ਆਤਮੇ ਹੋ ਗਿਆ ਵਾਹਿਗੁਰੂ
ਚਾਰ ਅੱਖਰ ਵੜ ਗਏ ਅੰਦਰ।
ਹਾਂ, ਜਿਉਂਦੇ ਅੱਖਰ ਟਿਕ ਗਏ ਅੰਦਰ।

ਚਾਰ ਅੱਖਰ? ਹਾਂ ਚਾਰ ਅੱਖਰ, ਪਰ **"ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ।"**{ਗਉ: ਮ: ੫, ਪੰ.੨੬੧} ਅੱਖਰ ਕੀਹ ਧੱਸੇ- 'ਅੱਖਰ' (ਕਦੇ ਨਾ ਖਰਨੇ ਵਾਲਾ) ਅੱਖਰਾਂ ਦਾ ਦਾਤਾ ਆਪ ਧੱਸ ਗਿਆ। ਜਿਸ ਨੂੰ ਏਹ ਅੱਖਰ ਜਣਾਉਂਦੇ ਹਨ, ਜਿਸ ਦਾ ਇਹ ਜੀਊਂਦਾ ਜਾਗਦਾ ਚਿੰਨ੍ਹ ਹਨ, ਰੂਪ ਹਨ, ਜਿਸ ਅਰੂਪ ਦਾ ਇਹ ਵਿਦਤ ਸਰੂਪ ਹਨ, ਨਹੀਂ, ਜਿਨ੍ਹਾਂ ਦੇ ਵਿਚ ਆਪ ਵੱਸਦਾ ਹੈ:

**"ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ॥"**

{ਸਿਰੀ ਰਾਗੁ ਮ:੧, ਅਸਟ-੪, ਪੰ. ੫੫}

ਓਹ ਸਰੀਰ-ਧਾਰੀ, ਰੂਪ-ਧਾਰੀ ਕਾਕੀ ਦੇ ਅੰਦਰਿ ਬਹਿ ਗਿਆ। ਨਾਮ ਦੇ ਅੰਦਰ ਗਿਆਂ 'ਨਾਮੀ' (ਜਿਸ ਦਾ ਇਹ ਨਾਮ ਹੈ, ਉਹ) ਆਪ ਅੰਦਰਿ ਲੰਘ ਗਿਆ:-



**"ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ॥"**

{ਮਾਝ ਮਹਲਾ ੩-ਅਸ਼ਟ੧੩, ਪੰ. ੧੧੭}

ਹਾਂ ਕਾਕੀ ਦੀ 'ਮੈਂ' ਤੇ ਏਸ 'ਘਟ ਘਟ ਦੇ ਵਾਸੀ ਪਿਆਰੇ' ਵਾਹਿਗੁਰੂ ਵਿਚ ਜੋ ਵਿੱਥ ਸੀ, ਪਰਦਾ ਸੀ, ਉਠ ਗਿਆ। ਵਾਹਿਗੁਰੂ ਅੰਤਰ ਆਤਮੇ- ਮੈਂ ਦੀ ਮੈਂ- ਅੰਦਰਲੇ ਦੇ ਅੰਦਰ, ਜੋਤਿ ਵਾਂਙ ਜਗ ਪਿਆ। ਮੈਂ ਰੋਸ਼ਨ ਹੋ ਗਈ, ਕਾਕੀ ਸੁਆਦ ਵਾਲੀ ਹੋ ਗਈ, ਰਸ ਰੂਪ ਹੋ ਗਈ। ਕੀਰਤਨ ਸੁਣ ਕੇ ਸੁਆਦ ਆਇਆ ਸਾਸੁ, ਪਰ ਹੁਣ ਮਾਨੋਂ ਸੁਆਦ ਦਾ ਦਾਤਾ ਅੰਦਰ ਜਾ ਬੈਠਾ। ਅੱਗੇ ਧੁੱਪ ਦਾ ਸੁਆਦ ਮਾਣਿਆ ਸੀ, ਹੁਣ ਸੂਰਜ ਅੰਦਰ ਜਾ ਬੈਠਾ; ਧੁੱਪ ਹੁਣ ਕਦੇ ਨਾ ਵਿਛੁੜਸੀ। ਹਾਂ ਵਿਲਕ ਕੇ ਕਾਕੀ ਨੇ ਮੰਗਿਆ: 'ਇਹ ਸੁਆਦ ਨਾ ਵਿਛੁੜੇ' ਪਰ ਮੇਲਣਹਾਰ ਨੇ 'ਸੁਆਦ' ਦਾ ਮਾਲਕ ਅੰਦਰ ਵਸਾ ਦਿਤਾ ਹੈ। ਵਿਛੜੀ ਰੂਹ ਨੂੰ ਆਪਣੇ ਸਾਈਂ ਨਾਲ ਮੇਲ ਦਿਤਾ ਹੈ, 'ਰਸ' ਮੰਗਦੀ ਨੂੰ 'ਰਸਾਲ' ਦੇ ਦਿਤਾ। ਧੁੱਪ ਚਾਹੁੰਦੀ ਨੂੰ ਸੂਰਜ ਦੇ ਦਿਤਾ। {ਗੁ: ਨਾ: ਚ:-ਦੋਦੋ ਰਾਣੀ}

(ਅ) ਅੰਮਾ- ਬੱਚਾ! ਤੂੰ ਵਾਹੁ ਵਾਹੁ ਕਰਿਆ ਕਰ।

**"ਵਾਹੁ ਵਾਹੁ ਗੁਰ ਸਿਖ ਨਿਤ ਸਭ ਕਰਹੁ**
**ਗੁਰ ਪੂਰੇ ਵਾਹੁ ਵਾਹੁ ਭਾਵੈ।**
**ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ**
**ਤਿਸੁ ਜਮ ਕੰਕਰੁ ਨੇੜਿ ਨ ਆਵੈ॥"**

{ਵਾਰ ਗੂਜਰੀ ਮ:੩-੧੭, ਪੰ. ੫੧੫}

ਰਸੀਆ- ਅੰਮਾਂ ਜੀ! ਮੈਂ ਕੀ ਕਰਾਂ, ਜਦੋਂ ਸੱਚੀ ਤੇ ਸੁੱਚੀ ਸੁੰਦਰਤਾ ਝਲਕਾ ਮਾਰਦੀ ਹੈ, ਮੱਲੋਮੱਲੀ 'ਵਾਹੁ ਵਾਹੁ' ਹੁੰਦੀ ਹੈ। ਜਦੋਂ ਆਸ ਅੰਦੇਸੇ ਦੇ ਭੂਤ ਆ ਦਬੱਲਦੇ ਹਨ ਤਦ 'ਵਾਹੁ ਵਾਹੁ' ਕਰੋ ਬੀ ਤਦ ਬੀ ਸੁਆਦ ਨਹੀਂ ਪੈਂਦਾ।

ਅੰਮਾ- ਫੇਰ ਬੀ 'ਵਾਹੁ ਵਾਹੁ' ਨਾ ਛੱਡਿਆ ਕਰੋ। ਉਦੋਂ ਵਾਹੁ ਵਾਹੁ ਆਸ ਅੰਦੇਸੇ ਦੀ ਜਕੜ ਨੂੰ ਮਪ ਮਪ ਕੱਟਦੀ ਹੁੰਦੀ ਹੈ:-

**"ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥**
**ਮਪਿ ਮਪਿ ਕਾਟਉ ਜਮ ਕੀ ਫਾਸੀ॥"**

{ਆਸਾ ਨਾਮ:-੩, ਪੰ. ੪੮੫}

ਵਾਹੁ ਵਾਹੁ ਕਦੇ ਸੱਖਣੀ ਨਹੀਂ ਜਾਂਦੀ, ਵਾਹੁ ਵਾਹੁ ਦੋ ਕੰਮ ਕਰਦੀ ਹੈ: ਇਕ ਤਾਂ ਮੈਲ ਕੱਟਦੀ ਹੈ, ਦੂਏ ਜਦ ਮੈਲ ਕੱਟ ਲਵੇ ਤਦ ਪਿਆਰੇ ਦੇ 'ਸਤਿ ਸੁਹਾਣੁ ਸਦਾ ਮਨਿ ਚਾਉ' ਦਾ ਝਲਕਾ ਮਾਰਦੀ, ਖੀਵਿਆਂ ਕਰਦੀ, ਬੇਖ਼ੁਦੀਆਂ ਦੇ ਝੂਟੇ ਦੇਂਦੀ ਤੇ ਅੰਮ੍ਰਿਤ ਪਿਲਾਉਂਦੀ ਰਹਿੰਦੀ ਹੈ:-

**"ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥**
**ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥"**

{ਸੁਖਮਨੀ ੧-੪}

ਰਸੀਆ- ਫੇਰ ਤੁਸੀਂ ਨਾ ਨਾ ਟੁਰ ਆਇਆ ਕਰੋ।

ਅੰਮਾਂ- 'ਰੱਜੀ ਤੇ ਰਾਜ਼ੀ' ਤਾਂ ਸਦਾ ਗੋਦ ਵਿਚ ਰਖਦੀ ਹੈ ਤੇ ਤੂੰ ਬਾਹਰ ਰਿੜ੍ਹ ਜਾਂਦਾ ਹੈਂ, 'ਆਸ ਅੰਦੇਸੇ' ਵਿਚ ਨਾ ਤਿਲਕਿਆ ਕਰੇਂ ਤਾਂ ਤੂੰ 'ਸਦਾ ਰੱਜਿਆ', 'ਸਦਾ ਰਾਜ਼ੀ' ਰਿਹਾ ਕਰੇਂ।

ਰਸੀਆ- ਮਾਂ! ਮੈਂ ਐਸ ਵੇਲੇ ਐਡਾ ਖ਼ੁਸ਼ ਹਾਂ ਕਿ ਜੇ ਮੇਰਾ ਸਰੀਰ ਨਾਲ ਹੁੰਦਾ ਤਾਂ ਮੇਰੇ ਚੋਲੇ ਦੀਆਂ ਤਣੀਆਂ ਟੁੱਟ ਜਾਂਦੀਆਂ ਤੇ ਫੇਰ ਸਰੀਰ ਪਾਟ ਪੈਂਦਾ। ਐਹੋ ਜੇਹੀ ਸੁਹਣੀ ਖ਼ੁਸ਼ੀ ਕਿਉਂ ਲੁਕੋ ਰਖਦੇ ਹੁੰਦੇ ਹੋ? ਹੈਂ ਜੀਓ ਜੀ!

ਅੰਮਾ- ਲੁਕਾ ਤਾਂ ਨਹੀਂ ਰਖਦੀ, ਲੋਕੀਂ ਉਨ੍ਹਾਂ ਅੱਖਾਂ ਨੂੰ ਨਹੀਂ ਖੋਹਲਦੇ ਜਿਨ੍ਹਾਂ ਨਾਲ ਇਹ ਦਿਸਦੀ ਹੈ, ਉਹ ਨੈਣ ਵਾਹੁ ਵਾਹੁ ਕੀਤਿਆਂ ਖੁਲ੍ਹਦੇ ਹਨ। ਲੋਕੀਂ ਵਾਹੁ ਵਾਹੁ ਨਹੀਂ ਕਰਦੇ, ਹਾਇ ਹਾਇ ਕਰਦੇ ਹਨ, ਤ੍ਰਭੂੰ ਤ੍ਰਭੂੰ ਕਰਦੇ ਹਨ, ਇਸ ਕਰ ਕੇ ਇਸ ਖ਼ੁਸ਼ੀ ਤੋਂ ਵਾਂਜੇ ਰਹਿੰਦੇ ਹਨ। ਫੇਰ ਇਹ ਖ਼ੁਸ਼ੀ ਐਡੀ ਸਸਤੀ ਹੈ ਕਿ ਕਿਸੇ ਕਰੜੇ ਸਾਧਨ, ਹਠ, ਤਪ, ਤਯਾਗ, ਪਿੱਟਣੇ ਦੀ ਲੋੜ ਨਹੀਂ ਰੱਖਦੀ। 'ਹੈ' ਦਾ ਨਿਹਚਾ ਧਾਰ ਕੇ ਅੰਦਰ 'ਵਾਹੁ ਵਾਹੁ' ਕਰਦਾ ਰਹੇ, ਵਾਹੁ ਵਾਹੁ ਤੇ ਟਿਕਿਆ ਰਹੇ, ਫੇਰ ਇਹ ਖ਼ੁਸ਼ੀ ਅੱਠ ਪਹਿਰ ਮਾਣਦਾ ਰਹੇ।

**"ਵਾਹੁ ਵਾਹੁ ਸੇ ਜਨ ਸਦਾ ਕਰਹਿ ਜਿਨ੍ ਕਉ ਆਪੇ ਦੇਇ ਬੁਝਾਇ॥ ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ ਹਉਮੈ ਵਿਚਹੁ ਜਾਇ॥ ਵਾਹ ਵਾਹੁ ਗੁਰਸਿਖੁ ਜੋ ਨਿਤ ਕਰੇ ਸੋ ਮਨ ਚਿੰਦਿਆ ਫਲੁ ਪਾਇ॥ ਵਾਹੁ ਵਾਹੁ ਕਰਹਿ ਸੇ ਜਨ ਸੋਹਣੇ ਹਰਿ ਤਿਨਕੈ ਸੰਗਿ ਮਿਲਾਇ॥ ਵਾਹੁ ਵਾਹੁ ਹਿਰਦੈ ਉਚਰਾ ਮੁਖਹੁ ਭੀ ਵਾਹੁ ਵਾਹੁ ਕਰੇਉ॥ ਨਾਨਕ ਵਾਹੁ ਵਾਹੁ ਜੋ ਕਰਹਿ ਹਉ ਤਨੁ ਮਨੁ ਤਿਨ ਕਉ ਦੇਉ॥"** {ਵਾਰ ਗੂਜਰੀ ਮ:੩-੧੭, ਪੰ. ੫੧੫}

 

ਅੰਮਾ- ਬੱਚਾ! ਸੁਖ ਦੇ ਰਸਤੇ ਪਿਆ ਕਰੋ। ਫੋਕੇ ਹਿਸਾਬਾਂ ਤੇ ਵਹਿਮਾਂ ਵਿਚ ਕੀਹ ਹੈ। ਆਪਣਾ ਫ਼ਰਜ਼ ਪਛਾਣੋ, ਸ਼ੁਭ ਕਰਮ ਤੇ ਨੇਕੀ ਸਿੱਖੋ, ਜੋ ਧਰਮ ਸਮਝੋ ਉਸ ਪਰ ਟੁਰੋ, ਸਭ ਤੋਂ ਵੱਡਾ ਧਰਮ ਨਾਮ ਹੈ, ਉਸ ਪਰ ਟੁਰੋ, ਟੁਰਦਿਆਂ ਪਰ ਸਾਈਂ ਮਿਹਰ ਕਰਦਾ ਹੈ ਤਾਂ ਘਾਲ ਮਨਜ਼ੂਰ ਹੁੰਦੀ ਹੈ, ਜਿਨ੍ਹਾਂ ਪਰ ਨਦਰ ਹੋ ਜਾਂਦੀ ਹੈ ਉਹਨਾਂ ਨੂੰ ਸਤਿ ਰੂਪ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ। ਸੋ ਤੁਸਾਡਾ ਧਰਮ ਹੈ ਲੱਗੇ ਰਹਿਣਾ, ਲੱਗੇ ਰਿਹਾ ਕਰੋ।

ਰਸੀਆ- ਅੰਮਾਂ! ਕਾਹਦੇ ਵਿਚ?

ਅੰਮਾਂ- ਨਾਮ ਵਿਚ।

ਰਸੀਆ- ਅੰਮਾਂ ਜੀ! ਇਹ ਨਾਮ ਕੀ ਸ਼ੈ ਹੈ?

ਅੰਮਾਂ- ਬੱਚਾ! ਇਹ ਪ੍ਰੇਮ ਹੈ ਸਿਮਰਨ ਹੀ ਪ੍ਰੀਤਮ ਦੇ ਪ੍ਰੇਮ ਦਾ ਵਿਦਤ ਸਰੂਪ ਹੈ। ਜੋ ਆਪਣੇ ਪਿਆਰੇ ਨੂੰ ਯਾਦ ਕਰਦਾ ਹੈ; ਉਸਦੇ ਅੰਦਰ ਪ੍ਰੇਮ ਹੁੰਦਾ ਹੈ। ਪ੍ਰੇਮ ਵਾਲਾ ਪਿਆਰੇ ਨੂੰ ਭੁੱਲ ਨਹੀਂ ਸਕਦਾ। ਇਸੇ ਤਰ੍ਹਾਂ ਸਦਾ ਯਾਦ ਰੱਖਣ ਵਾਲਾ ਪ੍ਰੇਮ ਵਿਚ ਵਸਦਾ ਹੈ। ਨਾਮ ਜਪਣ ਵੇਲੇ ਸਾਈਂ ਵਿਚ ਪਿਆਰ ਭਾਵਨਾ ਚਾਹੀਏ। {ਗੁ: ਨਾ: ਚ: ਰਾਜਾ ਸ਼ਿਵਨਾਭ}

-:-

(ੲ) ਬੇਖ਼ੁਦੀਆਂ ਦੀ ਬੂਟੀ ਇਕ ਦਿਨ
ਮੁਰਸ਼ਿਦ ਘੋਲ ਪਿਲਾਈ,
ਝੂਟਾ ਇੱਕ ਅਰਸ਼ ਦਾ ਆਇਆ
ਐਸੀ ਪੀਂਘ ਘੁਕਾਈ,
ਘੂਕੀ ਘੂਕੇ ਚੜ੍ਹੇ ਤੇ ਘੂਕੇ
ਢਿੱਲੀ ਕਦੀ ਨ ਹੋਵੇ:
ਚਾਟ ਲਗਾਵਣ ਵਾਲਿਆਂ ਸਾਈਆਂ!
ਲਾਈ ਤੋੜ ਚੜ੍ਹਾਈ॥੧੭॥
{ਲਹਿਰਾਂ ਦੇ ਹਾਰ}



# 24. ਨਾਮ 'ਜਪ' ਤੋਂ 'ਸਿਮਰਨ' ਤੇ ਸੰਭਾਲ

**ਸਾਡਾ** ਮਨ ਸੋਚਾਂ ਵਿਚ ਰਹਿੰਦਾ ਹੈ। ਜਿਹੀਆਂ ਸੋਚਾਂ ਤੇਹਾ ਸੁਭਾਵ, ਜਾਂ ਜੇਹਾ ਸੁਭਾਵ ਤੇਹੀ ਸੋਚ। ਸਾਡਾ ਸੁਭਾਵ ਚੰਗਾ ਨਹੀਂ। ਜੇ ਅਸੀਂ ਚੰਗੇ ਤੋਂ ਚੰਗੇ, ਅਰਥਾਤ ਪਰਮੇਸ਼ਰ ਦੀ ਸੋਚ ਹਰ ਵੇਲੇ ਰੱਖੀਏ, ਅਸੀਂ ਚੰਗੇ ਹੋ ਜਾਵਾਂਗੇ। ਸੋ ਸਾਡੀ ਸੋਚ ਵਿਚ ਸਦਾ ਰੱਬ ਰਹੇ, ਅਰਥਾਤ ਅਸੀਂ ਰੱਬ ਨੂੰ ਯਾਦ ਰੱਖੀਏ, ਸਿਮਰਦੇ ਰਹੀਏ:-**"ਗੁਰਾ ਇਕ ਦੇਹਿ ਬੁਝਾਈ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥"** {ਜਪੁਜੀ-੫} ਜੇ ਮਨ ਕਰਕੇ ਅਸੀਂ ਸਿਮਰਨ ਵਿਚ ਰਹਿ ਨਹੀਂ ਸਕਦੇ ਤਾਂ ਅਸੀਂ ਪਰਮੇਸ਼ਰ ਦੇ ਨਾਮ ਦਾ ਜਪੁ ਕਰੀਏ। ਜਪੁ ਕਰਨ ਨਾਲ 'ਨਾਮ' 'ਸਿਮਰਨ' ਵਿਚ ਆ ਜਾਂਦਾ ਹੈ। ਸੋ ਤੁਸੀਂ ਪਰਮੇਸ਼ਰ ਦਾ ਨਾਮ, ਜੋ ਮੈਂ ਦਸਿਆ ਹੈ, 'ਵਾਹਿਗੁਰੂ', ਇਸ ਦਾ ਜਪ ਕਰਨਾ ਹੈ। ਰਸਨਾ ਨਾਲ ਜਪਣ ਨੂੰ 'ਨਾਮ ਜਪਣਾ' ਕਹਿੰਦੇ ਹਨ। ਧਿਆਨ ਯਾ ਖ਼ਿਆਲ ਯਾ ਤਵੱਜੋ ਇਸ ਨਾਮ ਵਲ ਰੱਖਣੀ। ਹੋਰ ਸੋਚਾਂ ਵਿਚ ਜਾਂਦੇ ਮਨ ਨੂੰ ਵਰਜਦੇ ਰਹਿਣਾ। ਐਉਂ ਜਪ ਨਾਲ 'ਸਾਈਂ ਦੀ ਯਾਦ' ਅੰਦਰ ਘਰ ਕਰ ਲਏਗੀ। ਇਸ ਦਾ ਅਸਰ ਇਹ ਹੋਵੇਗਾ ਕਿ ਮਨ ਆਪੇ ਵਿਚ ਜੁੜੇਗਾ। ਰੱਬ ਦੀ 'ਹੈ' ਅੰਦਰ ਪ੍ਰਤੀਤ ਹੋਇਆ ਕਰੇਗੀ। ਮਨ ਇੰਦ੍ਰੀਆਂ ਨੂੰ ਬਾਹਰ ਧਾਵਨੋਂ ਵਰਜੇਗਾ ਤੇ ਸਰੀਰਕ ਰਸ ਜ਼ੋਰ ਘੱਟ ਪਾ ਸਕਿਆ ਕਰਨਗੇ। ਫੇਰ ਇਕ ਸੂੱਛਤਾ ਜੈਸੀ ਅੰਦਰ ਭਾਸੇਗੀ। ਆਪਾ ਨਿਰਮਲ ਨਿਰਮਲ ਤੇ ਸੁਹਣਾ ਸੁਹਣਾ ਲੱਗੇਗਾ। ਅੰਤ ਨੂੰ ਵਾਹਿਗੁਰੂ ਦੇ ਨਾਮ ਰਸ ਦੀ ਲੱਖਤਾ ਹੋਣ ਲੱਗ ਜਾਏਗੀ। (ਇਹ ਸਿਮਰਨ ਹੋਵੇਗਾ)। ਇਹ ਘਾਲ ਤੇਰੀ ਥਾਂ ਪਵੇਗੀ। ਕਰਤਾਰ ਕ੍ਰਿਪਾ ਕਰੇਗਾ ਅਰ.....ਤੇਰੀ ਦਰਗਾਹ ਵਿਚ ਪੂਰੀ ਪੈ ਜਾਵੇਗੀ।

ਜੋ ਕੁਛ ਦਸਿਆ ਹੈ ਸੰਭਾਲ ਕੇ ਰਖੀਂ। ਬੀਜ ਦਾ ਦਾਣਾ ਚੁਰਾਹੇ ਵਿਚ ਰੁਲਦਾ ਕੌਡੀ ਨੂੰ ਨਹੀਂ ਵਿਕਦਾ, ਪਰ ਧਰਤੀ ਵਿਚ ਜਾ ਕੇ ਤੇ ਪਾਣੀ ਪਾ ਪਾ ਕੇ ਉਹੋ ਦਾਣਾ ਬੂਟਾ ਬਣਦਾ ਹੈ ਤੇ ਫਲਦਾ ਹੈ। ਇਕੁਰ ਹੀ ਗੁਰੂ ਨਾਨਕ ਦੇਵ ਜੀ ਦੀ ਕਠੋਰ ਲੋਕ ਕਦਰ ਨਹੀਂ ਕਰਦੇ, ਪਰ ਅਧਿਕਾਰੀ ਹਿਰਦੇ ਅਸਥਾਨਾਂ ਵਿਚ ਜੰਮ ਕੇ ਉਹੋ ਫੇਰ ਅੰਮ੍ਰਿਤ ਦਾ ਬ੍ਰਿਛ ਹੋ ਜਾਂਦਾ ਹੈ। ਅਸਲ ਕਲਪ ਬ੍ਰਿਛ ਇਹੋ ਹੁੰਦਾ ਹੈ। ਗੁਰੂ ਨਾਨਕ ਸਾਹਿਬ ਜੀ ਨੇ ਕੁਝ ਲੁਕੋ ਨਹੀਂ



ਰਖਿਆ ਅਰ ਨਾ ਸਤਿਸੰਗ ਵਿਚ ਕੋਈ ਲੁਕੋ ਹੈ। ਇਹ ਪ੍ਰਗਟ ਪਦਾਰਥ ਆਪਣੀ ਪ੍ਰਗਟਤਾਈ ਦੀ ਬਹੁਲਤਾ ਵਿਚ ਹੀ ਗੁੰਮ ਹੈ, ਜੈਸੇ ਅਤਯੰਤ ਤੇਜ਼ ਝਲਕੇ ਵਿਚ ਅੱਖਾਂ ਮਿਟ ਜਾਂਦੀਆਂ ਹਨ। ਐਸੇ ਪਦਾਰਥ ਨੂੰ, ਜੋ ਲੋਕ ਮੂਰਖਾਂ ਦੀ ਹਾਸੀ ਵਿਚ ਲਿਆਉਂਦੇ ਹਨ, ਓਹ ਗੁਰੂ ਪਰਮੇਸ਼ਰ ਦੀ ਬੇਅਦਬੀ ਕਰਦੇ ਹਨ। {ਸਤਵੰਤ ਕੌਰ ੭੪-੭੫}

-:-

(ਅ) ਯਾਦ ਰਖਣਾ, ਪਿਆਰੇ ਵਾਹਿਗੁਰੂ ਨੂੰ, ਉਸ ਨਾਲ ਪ੍ਰੇਮ ਵਿਚ ਰਹਿਣਾ ਹੈ, ਮਾਨੋਂ ਮਿਲੇ ਰਹਿਣਾ ਹੈ, ਪਰ ਯਾਦ ਰਖਣਾ ਇਕ ਸੂਖਮ ਗਤੀ ਹੈ, ਇਸ ਸੂਖਮਗਤੀ ਨੂੰ ਪਾਉਣ ਲਈ ਨਾਮ ਜਪੀਦਾ ਹੈ, ਨਾਮ ਜੀਭ ਤੋਂ ਜਪਿਆਂ ਸਹਿਜੇ ਸਹਿਜੇ ਮਨ ਨੂੰ ਇਕਾਗਰਤਾ ਵਿਚ ਲਿਜਾਂਦਾ ਹੈ। ਇਸ ਤਰ੍ਹਾਂ ਜਪਿਆ ਨਾਮ ਆਪੇ ਪ੍ਰਾਣਾਂ ਵਿਚ ਪ੍ਰਵੇਸ਼ ਕਰਦਾ ਹੈ, ਫਿਰ ਦਿਲ ਵਿਚ ਜਾ ਕੇ ਸਦਾ ਯਾਦ ਦਾ ਰੂਪ ਧਾਰ ਲੈਂਦਾ ਹੈ:-

**"ਬਿਨੁ ਜਿਹਵਾ ਜੋ ਜਪੈ ਹਿਆਇ॥**
**ਕੋਈ ਜਾਣੈ ਕੈਸਾ ਨਾਉ॥"**

{ਮਲਾਰ ਮ:੧-੬, ਪੰ. ੧੨੫੬}

ਫਿਰ ਇਉਂ ਜਾਪਦਾ ਹੈ ਕਿ ਲੂੰ ਲੂੰ ਵਿਚ ਸਿਮਰਨ ਹੈ:-

**"ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥"**

{ਰਾਮ:ਸਿਧ ਗੋਸਟਿ:-੨੭, ਪੰ. ੯੪੧}

ਫਿਰ ਇਉਂ ਕਿ ਧਰਤਿ ਆਕਾਸ਼ ਸਾਰੇ ਨਾਮ ਵਿਆਪਕ ਹੈ। ਪਰ ਹਾਂ ਮੂਲ ਨਾਮ ਦਾ 'ਜਪਣਾ' ਹੈ:-

**"ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥**
**ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ॥"**

{ਫੁਨਹੇ ਮ:੫-੧੪, ਪੰ. ੧੩੬੨}

ਰਸਨਾ ਦੇ ਜਾਪ ਨੂੰ ਸਾਰੇ ਫਲ ਲਗਦੇ ਹਨ। ਇਸ ਨੂੰ ਛੱਡਣਾ ਨਹੀਂ ਚਾਹੀਏ। ਇਥੋਂ ਨਾਮ ਆਪੇ ਹਿਰਦੇ ਪ੍ਰਾਣਾਂ ਵਿਚ ਜਾਂਦਾ ਹੈ।

{ਸਤਵੰਤ ਕੌਰ-੭੭}

-:-

(ੲ) ਨਾਮ ਨਾਲ ਸੰਸਾਰ ਵਿਚ ਰਹਿੰਦਿਆਂ ਬਿਰਤੀ ਸੰਸਾਰਾਕਾਰ ਨਹੀਂ, ਪਰ ਈਸ਼੍ਵਰਾਕਾਰ ਹੋ ਜਾਂਦੀ ਹੈ। {ਸੰਥਿਆ ਪੋਥੀ ੧-੨੫੫}

(ਸ) (੧) ਨਾਮ ਪਰਮੇਸ਼ਰ ਦੀ ਪਿਆਰ ਰੂਪੀ ਆਤਮ ਦਾਤ ਨੂੰ ਆਕਰਖਣ ਕਰਦਾ ਹੈ। (੨) ਨਾਮ ਹੀ ਬੁਧਿ ਨੂੰ ਉੱਜਲ ਕਰ ਕੇ ਆਤਮ ਦਾਤ ਤੇ ਗ੍ਰਹਿਣ ਕਰਨ ਯੋਗ ਬਣਾ ਦੇਂਦਾ ਹੈ। {ਸੰਥਿਆ ਪੋਥੀ ੧-੬੭}



# 25. ਨਾਮ-ਹਜ਼ੂਰੀ ਵਾਸ

**ਸ਼ੇਖ!** ਹਜ਼ੂਰੀ ਵਿਚ ਵਸ, ਜੋ ਸਦਾ ਹਜ਼ੂਰੀ ਵਿਚ ਵੱਸਦੇ ਹਨ ਓਹ ਸਦਾ ਸਾਈਂ ਦੇ ਦਰ ਹਾਜ਼ਰ ਰਹਿੰਦੇ ਹਨ। ਉਨ੍ਹਾਂ ਹੀ ਤੇ ਮਿਹਰ ਹੁੰਦੀ ਹੈ। ਗ਼ੈਰਹਾਜ਼ਰਾਂ ਤੇ ਮਿਹਰ ਦਾ ਕਿਹੜਾ ਸਮਾਂ ? ਨਾਮ ਵਿਚ ਵੱਸਣਾ ਹਜ਼ੂਰੀ ਵਾਸ ਹੈ। ਉਸ ਦਾ ਨਾਮ ਉਸ ਦਾ ਨੂਰ ਹੈ। ਜੋ ਨੂਰ ਵਿਚ ਹੈ ਸੋ ਉਸ ਦੀ ਹਜ਼ੂਰੀ ਵਿਚ ਹੈ। ਹਨੇਰੇ ਬੈਠਾ ਗ਼ੈਰ-ਹਾਜ਼ਰ ਹੈ ਸੂਰਜ ਤੋਂ, ਪਰ ਧੁਪੇ ਬੈਠਾ ਹਾਜ਼ਰ ਹੈ, ਹਜ਼ੂਰੀ ਵਿਚ ਹੈ। ਹਜ਼ੂਰੀ ਵਿਚ ਵਸਦਾ ਈਮਾਨਦਾਰ ਹੈ, ਇਹ ਈਮਾਨ ਬੰਦੇ ਦਾ ਦੋਸਤ ਹੈ, ਇਸ ਤੋਂ ਘੁਥਾ ਈਮਾਨਦਾਰ ਨਹੀਂ।

ਪਰ ਸ਼ੇਖ! ਤਕੜਾ ਹੋ, ਗੁਣਾਂ ਦਾ ਵਾਂਸਲਾ, ਗੁਣਾਂ ਦਾ ਨਾਪਾ ਆਪਣੇ ਪਾਸ ਰੱਖ, ਗੁਣਾਂ ਦੀ ਮਹਿਕ ਵਿਚ ਨਾਮ ਮੁਸ਼ਕਦਾ ਹੈ। ਔਗੁਣਾਂ ਤੋਂ ਦੂਰ ਰਹੁ, ਨਫ਼ਸ ਦੀਆਂ ਵਾਗਾਂ ਕੱਸ ਕੇ ਰੱਖ, ਗੁਮਾਨ ਨੂੰ ਤਾਬੇ ਰੱਖ, ਨਿੰਦਾ ਦੇ ਰਾਹ ਨਾ ਜਾਵੀਂ, ਝੂਠ ਨਾਲ ਜ਼ੁਬਾਨ ਆਸ਼ਨਾ ਨਾ ਕਰੀਂ, ਮੋਮ ਦਿਲ ਰਹੀਂ, ਸੰਗ-ਦਿਲ ਨਾ ਬਣੀਂ : ਹਿੰਦੂ ਕਾਫ਼ਰ ਹਨ, ਈਸਾਈ ਮੁਸ਼ਰਿਕ ਹਨ, ਨਾ-ਮੁਸਲਮ ਸਾਰੇ ਕਤਲ ਦੇ ਲਾਇਕ ਹਨ, ਏਹ ਕਾਣੀਆਂ ਨਜ਼ਰਾਂ ਦੁਰਕਾਰ ਦੇਹ। ਜੋ ਹਜ਼ੂਰੀ ਵਿਚ ਹੈ ਉਹ ਹਾਜ਼ਰ ਹੈ, ਜੋ ਹਾਜ਼ਰ ਹੈ ਸੋ ਸਾਈਂ ਦਾ ਹੈ, ਜੋ ਸਾਈਂ ਦਾ ਹੈ ਸੋ ਵੀਰ ਹੈ, ਭਰਾ ਹੈ, ਆਪਣਾ ਹੈ।..... ਜੀਵਾ ਹੋ ਨਾਮ ਵਿਚ। ਜੋ ਨਾਮ ਤੋਂ ਬਾਹਰ ਹੈ ਸਭ ਮੁਰਦਾ ਹੈ, ਉਹ ਜੀਉਂਦਾ ਹੈ ਜਿਸ ਦੇ ਮਨ ਵਿਚ ਉਹ ਮਾਲਕ ਵਸਿਆ ਹੈ। ਹਾਂ, ਜਿਸ ਦੇ ਮਨ ਵਸਿਆ ਹੈ, ਉਹ ਜੀਉਂਦਾ ਹੈ, ਸਾਈਂ ਨਾਲ ਪੇਵੰਦ ਹੋਇਆ ਸਾਈਂ ਨਾਲ ਜੁੜਿਆ ਉਸ ਦੇ ਜੀਵਨ ਨਾਲ। {ਗੁਰ ਨਾਨਕ ਚਮਤਕਾਰ-ਗੋਸਟਿ ਮੀਆਂ ਮਿਠਾ, ਪੰ. ੪੫੯-੬੦}

(ਅ) ਨਾਮ ਤਾਂ ਲੈਂਦੇ ਹੋ ਅੱਲਾ ਦਾ, ਰੱਬ ਦਾ, ਕਿਸੇ ਅਵਤਾਰ ਦਾ, ਪਰ ਮਨ ਰੁਖ਼ ਉਸ ਵਲ ਨਹੀਂ ਰਖਦਾ, ਜਿਸ ਦਾ ਨਾਮ ਲੈ ਰਹੇ ਹੋ। ਨਾਮ ਲੈਂਦੇ ਹੋ ਨਾਮੀ ਦਾ, ਪਰ ਮਨ ਅਨਜਾਣੇ ਰੁਖ ਕਰ ਰਿਹਾ ਹੈ ਐਸ਼੍ਵਰਜ ਵਲ, ਕਰਾਮਾਤਾਂ, ਸ਼ਕਤੀਆਂ ਵਲ। ਗੱਲ ਕੀ ਮਨ ਦਾ ਨਿਸ਼ਾਨਾ ਹੈ 'ਮੈਂ' ਤੇ ਜੀਭ ਪਰ ਨਾਮ ਹੈ 'ਰੱਬ' ਦਾ। ਸੋ ਇਹ ਨਾਮ ਗ਼ੈਰ-ਹਜ਼ੂਰੀ ਦਾ ਨਾਮ ਹੋ ਗਿਆ। ਨਾਮ ਜਪੋ ਅੱਲਾ ਦਾ, ਰੱਬ ਦਾ, ਮਾਲਕ ਪਾਲਕ ਦਾ, ਅਰ ਸਮਝੋ ਕਿ ਉਸ ਦੀ ਹਜ਼ੂਰੀ ਵਿਚ ਹਾਂ। ਉਸ ਨੂੰ ਦੇਖ ਤਾਂ ਅਸੀਂ ਨਹੀਂ ਸਕਦੇ, ਕਿਉਂਕਿ ਇਨ੍ਹਾਂ ਅੱਖਾਂ ਦਾ ਉਹ ਵਿਸ਼ਾ ਨਹੀਂ, ਪਰ ਉਹ ਸਾਨੂੰ ਦੇਖਦਾ ਹੈ, ਉਹ ਸਾਰੇ ਹੈ, ਤਾਂ ਤੇ ਅਸੀਂ ਉਸ ਦੀ ਹਜ਼ੂਰੀ ਵਿਚ ਸਦਾ ਹੀ ਤੇ ਸੁਤੇ ਹੀ ਹਾਂ। ਅਸਾਂ ਹੁਣ ਇਹ ਗੱਲ ਲਗਾਤਾਰ ਜਾਨਣੀ ਹੈ ਕਿ ਅਸੀਂ ਹਜ਼ੂਰੀ ਵਿਚ ਹਾਂ, ਇਸ ਲਈ ਹੁਣ ਨਾਮੁ ਜਪੀਏ। ਕਦੇ ਉਸ ਦੀ ਹਜ਼ੂਰੀ ਤੋਂ ਮਨ ਨੂੰ ਪਰੇ ਨਾ ਹੋਣ ਦੇਈਏ। ਮਨ ਹੈ ਪਾਰਾ, ਤਿਲਕੋ-ਮੱਛੀ ਨਾ ਟਿਕਣ ਵਾਲਾ, ਏਸ ਨੇ ਹਜ਼ੂਰੀ ਵਿਚ ਨਹੀਂ ਰਹਿਣਾ। ਇਸ ਨੂੰ ਮੋੜ ਮੋੜ ਕੇ ਹਜ਼ੂਰੀ ਵਿਚ ਰਖਣਾ, ਇਹ ਹੈ ਮੁਸ਼ੱਕਤ ਘਾਲਣੀ। ਜੀਭ ਨਾਲ ਜਪੋ, ਇਸ ਦਾ ਲਾਭ ਹੋਵੇਗਾ ਕਿ ਦਹਦਿਸ ਉੱਡਦਾ ਮਨ ਆਖੇਗਾ ਕਿ ਜੀਭ ਕੀ ਕਰ ਰਹੀ ਹੈ? ਕਿਸੇ ਵੇਲੇ ਮਨ ਦਾ ਥਾਂ ਥਾਂ ਉਡਦਾ ਧਿਆਨ ਏਧਰ ਮੁੜੇਗਾ, ਖ਼ਿਆਲ ਆਵੇਗਾ ਧਿਆਨ ਆਵੇਗਾ ਕਿ ਜੀਭ ਕੀ ਕਹਿ ਰਹੀ ਹੈ, ਫੇਰ ਖ਼ਿਆਲ ਸ਼ਰਮਾਊ ਕਿ ਅਸਾਂ ਤਾਂ ਨਾਮ ਜਪਣਾ ਹੈ, ਹਜ਼ੂਰੀ ਵਿਚ ਰਹਿਣਾ ਹੈ, ਫੇਰ ਮਨ ਹਜ਼ੂਰੀ ਵਿਚ ਆਉਣ ਦਾ ਜਤਨ ਕਰਦਾ ਹਜ਼ੂਰੀ ਵਿਚ ਆ ਹੀ ਜਾਊ। ਐਉਂ ਮੁਸ਼ੱਕਤ ਘਾਲਦਿਆਂ ਮਨ ਹਜ਼ੂਰੀ ਵਾਸ ਦਾ ਸੁਭਾਵਕ ਅਭਯਾਸੀ ਹੋ ਜਾਊ। ਨਾਮ ਦਿਨ ਰਾਤ ਟੁਰੂ, ਖਯਾਲ ਸਾਈਂ ਵਲ ਰਹੂ, ਇਉਂ ਜਦੋਂ ਹਜ਼ੂਰੀ ਵਾਸ ਹੋ ਜਾਊ, ਸੁਖ ਹੋ ਜਾਊ:-

**"ਦੂਖੁ ਘਨੋ ਜਬ ਹੋਤੇ ਦੂਰਿ॥**
**ਅਬ ਮਸਲਤਿ ਮੋਹਿ ਮਿਲੀ ਹਦੂਰਿ॥"**

{ਆਸਾ ਮਹਲਾ ੫-੫੩, ਪੰ. ੩੮੪}

ਜਿਸ ਦੀ ਹਜ਼ੂਰੀ ਵਿਚ ਵਸਦੇ ਰਹੀਏ ਉਸ ਦੀ ਮਿਹਰ ਅਸਾਂ ਤੇ ਆਵੇਗੀ, ਉਹ ਸਾਨੂੰ ਅਨੰਤ-ਪਾਰ ਤੋਂ ਪਾਰ-ਪੂਰਨ ਵਿਚ ਲੈ ਜਾਵੇਗੀ। ਫੇਰ ਸਾਨੂੰ ਅੰਦਰ ਬਾਹਰ ਸਾਰੇ ਉਹੋ ਦਿਸੇਗਾ। ਅਸੀਂ ਹਰ ਵੇਲੇ ਮਿਲਾਪ ਵਿਚ, ਸੰਜੋਗ ਵਿਚ ਉਸੇ ਵਰਗੇ ਤਾਜ਼ੇ, ਹਰੇ ਭਰੇ, ਸੁਰਜੀਤ, ਉਮਾਹ ਵਿਚ, ਰਸ

ਵਿਚ, ਖ਼ੁਸ਼ੀ ਤੇ ਸੁਖ ਵਿਚ, ਸਦਾ ਜਾਗਦੇ ਸਦਾ ਸੁਹਾਵੇ ਰਹਾਂਗੇ। {ਗੁਰੂ ਨਾਨਕ ਚਮਤਕਾਰ, ਸਰਸਾ ਫੇਰੀ}

-:-

(ੲ) ਭੋਗਾਂ ਦਾ ਮਾਨਸਿਕ ਅਸਰ ਸੁਰਤ ਨੂੰ ਖਿੰਡਾਉਣਾ ਤੇ ਮੈਲਿਆਂ ਕਰਨਾ ਹੁੰਦਾ ਹੈ, ਨਾਮ ਦਾ ਅਸਰ ਸੁਰਤ ਨੂੰ ਇਕੱਠਿਆਂ ਕਰਨਾ ਤੇ ਰਸ-ਮਈ ਕਰਨਾ ਹੁੰਦਾ ਹੈ। ਨਾਮ ਦਾ ਅਸਰ ਤਵੱਜੋ ਯਾ ਧਿਆਨ ਨੂੰ ਸਾਈਂ ਵੱਲ ਲਾਈ ਰਖਣਾ ਹੁੰਦਾ ਹੈ। ਮਨ ਵਿਚ ਸਾਈਂ ਦੀ ਹਜ਼ੂਰੀ ਦਾ ਭਾਵ ਬਣਿਆ ਰਹਿੰਦਾ ਹੈ। ਭੋਗਾਂ ਦਾ ਅਸਰ ਮਨ ਨੂੰ ਬਾਹਰ-ਮੁਖੀ ਸਾਮਾਨਾਂ ਵਿਚ ਖਿੱਚ ਲੈਣਾ ਹੁੰਦਾ ਹੈ ਤੇ ਮਨ ਗ਼ੈਰ ਹਜ਼ੂਰੀ ਵਿਚ ਚਲਾ ਜਾਂਦਾ ਹੈ। ਜਿਨ੍ਹਾਂ ਭੋਗਾਂ ਦੇ ਸਾਮਾਨਾਂ ਨੂੰ ਵਿਸ਼ੇਸ਼ ਕਰ ਕੇ ਮਨੁੱਖ ਭੋਗਦਾ ਹੈ ਓਹੀ ਇਸ ਦੇ ਧਿਆਨ ਵਿਚ ਵੜ ਬੈਠਦੇ ਹਨ। ਇਸ ਤਰ੍ਹਾਂ ਮਨ ਦੀ ਤਵੱਜੋ ਸਾਈਂ ਰੁਖ਼ੀਆ ਨਹੀਂ ਰਹਿੰਦੀ। {ਸੰਥਿਆ ਪੋਥੀ ੧-੨੨੨}



## 26. ਨਾਮ-ਸਾਈਂ ਦੀ ਮਿਹਰ ਦਾ ਦਰ

**ਟੁਰਦੇ** ਫਿਰਦੇ, ਕੰਮ ਕਰਦੇ ਕਰਾਂਦੇ ਅੰਦਰਲੇ ਦਾ ਰੁਖ਼ ਰੱਬ ਵਲ ਝੁਕਾਉ ਵਾਲਾ ਰਖੇ, ਅੰਦਰ ਐਉਂ ਰਹੇ ਜਿਸ ਤਰ੍ਹਾਂ ਰੱਬ ਦੇ ਨਾਲ ਲਗਾ ਹੋਇਆ। ਜਿਸ ਵੇਲੇ ਸਰੀਰ ਕੰਮ ਕਰੇ ਅੰਦਰ ਕੁਛ ਰੌਅ ਜੇਹੀ ਰੁਮਕਦੀ ਰਹੇ।..... ਨਾਮ ਜਪਣਾ ਕਰਮ ਹੈ, ਪਰ ਇਹ ਅਕਰਮ ਕਰਮ ਹੈ। ਅਸੀਂ ਨਾਮ ਰੱਬ ਦਾ ਜਪਦੇ ਹਾਂ ਤਾਂ ਮਾਨੋਂ ਇਕ ਕਰਮ ਕਰਦੇ ਹਾਂ। ਪਰ ਇਸ ਨਾਲ ਅਸੀਂ ਰੱਬ ਦੇ ਧਿਆਨ ਵਿਚ ਰਹਿੰਦੇ ਹਾਂ। ਕਰਦੇ ਤਾਂ ਹਾਂ ਕਰਮ, ਪਰ ਇਸ ਨਾਲ ਪੱਕਦਾ ਹੈ ਰੱਬ ਜੀ ਦਾ ਧਿਆਨ। ਹਾਂ, ਰੱਬੀ ਗੁਣਾਂ ਦਾ ਪ੍ਰਵੇਸ਼ ਸਾਡੇ ਮਨ ਵਿਚ ਹੁੰਦਾ ਹੈ ਇਸ ਨਾਲ। ਰੱਬੀ ਗੁਣ ਚਿਤਵਦੇ ਅਸੀਂ ਉਸ ਸੁਭਾਵ ਓਲੇ ਹੋ ਜਾਂਦੇ ਹਾਂ।..... ਰੱਬ ਦੀ ਪ੍ਰਾਪਤੀ ਸਾਡੇ ਕਿਸੇ ਕਰਮ ਦੇ ਬੂਟੇ ਦਾ ਫਲ ਨਹੀਂ, ਇਹ ਮਿਹਰ ਹੈ, ਮਿਹਰ ਸਾਥੋਂ ਬਾਹਰ ਹੈ ਤੇ ਰੱਬ ਵਿਚ ਹੈ ਤੇ ਉਸ ਦੇ ਹੁਕਮ ਵਿਚ ਹੈ।..... ਅਸੀਂ ਤਾਂ ਦਿਨ ਰਾਤ ਲੱਗੇ ਰਹਿਣਾ ਹੈ:-

 

**"ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥**
**ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥"**

{ਸਲੋਕ ਕਬੀਰ ਜੀ-੨੨੩}

ਇਉਂ ਸਾਡੀ ਸਦਾ ਦੀ ਤਾਂਘ, ਉਡੀਕ ਤੇ ਮੰਗ ਜਾਰੀ ਹੈ। ਸੋ ਨਾਮ ਝੋਲੀ ਹੈ ਜੋ ਅਸਾਂ ਕਰਤਾ ਪੁਰਖ ਅੱਗੇ ਅੱਠੇ ਪਹਿਰ ਅੱਡ ਰਖੀ ਹੈ। ਲਿਵ ਸਾਡੀ ਉਹ ਲਗਨ ਹੈ ਜੋ ਮਿਹਰ ਦੇ ਦਾਤੇ ਅਗੇ ਸਦਾ ਮੰਗਣਹਾਰ ਰਹਿੰਦੀ ਹੈ, ਖ਼ੈਰ ਪਾਉਣੀ ਉਸ ਦੇ ਵੱਸ ਹੈ। ਕਾਰਨ ਇਹ ਹੈ ਕਿ ਉਹ ਹੈ ਬੇਅੰਤ ਨਾ ਉਹ ਦੇਸ ਨਾਲ ਬੱਧਾ ਹੈ ਨਾ ਸਮੇਂ ਨਾਲ। ਅਸੀਂ ਹਾਂ ਕਾਲ ਵਿਚ, ਦੇਸ਼ ਵਿਚ। ਸਾਡਾ ਕੋਈ ਕਰਮ ਉਸ ਪਰ ਹਾਵੀ ਹੋ ਨਹੀਂ ਸਕਦਾ, ਨਾਮ ਸਾਨੂੰ ਉਸ ਦੇ ਧਿਆਨ ਵਿਚ ਰਖਦਾ ਹੈ, ਵਾਹਿਗੁਰੂ ਦੀ ਪੂਜਾ ਵਿਚ ਰਖਦਾ ਹੈ, ਐਉਂ ਉਸ ਦਾ ਪਿਆਰ ਵਧਦਾ ਹੈ ਤੇ ਜਗਤ ਦਾ ਮੋਹ ਤੁੱਟਦਾ ਹੈ, ਤਿਆਰੀ ਪੂਰਨ ਹੋ ਜਾਂਦੀ ਹੈ। ਪਿਆਰ ਤੇ ਧਿਆਨ ਨਾਲ ਮਾਨੋਂ ਦੇਸ਼ ਦੀ ਸਰਹੱਦ ਉਤੇ ਅੱਪੜ ਪਈਦਾ ਹੈ। ਅਰਥਾਤ ਆਪਣੇ ਹੱਦ ਬੰਨੇ ਵਾਲੇ, ਅੰਤ ਵਾਲੇ, ਮਿਤ ਵਾਲੇ ਸੁਭਾਵ ਦੇ ਅਖ਼ੀਰਲੇ ਕਿੰਗਰੇ ਤੇ ਜਾ ਖੜੋਈਦਾ ਹੈ। ਹੁਣ ਅਗੋਂ ਅਮਿਤ, ਅਨੰਤ, ਅਸੀਮਾ ਵਿਚ ਛਾਲ ਸਾਥੋਂ ਵੱਜ ਨਹੀਂ ਸਕਦੀ, ਉਹ ਅਨੰਤ ਦਾ ਕ੍ਰਿਸ਼ਮਾ ਹੈ, ਜੋ ਸਾਨੂੰ ਆਪਣੇ ਵਿਚ ਖਿੱਚ ਲੈਂਦਾ ਹੈ:-

**"ਬਾਂਹ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ॥"**

{ਜੈਤਸਰੀ ਮ:੫ ਛੰਤ-੫, ਪੰ. ੭੦੪}

ਇਹ ਨਦਰ ਹੈ, ਇਹ ਮਿਹਰ ਹੈ, ਪਰ ਇਹ 'ਨਦਰ' ਉਸ ਅਨੰਤ ਦਾ ਆਪਣਾ ਕ੍ਰਿਸ਼ਮਾ ਹੈ, ਉਸ ਦਾ ਕਟਾਖਜ ਹੈ ਉਸ ਦਾ ਕੋਈ ਚੋਜ, ਖੇਲ, ਪਿਆਰ ਹੈ। ਸਾਡੇ ਕਰਮ ਦਾ ਇਹ ਫਲ, ਸਾਡੇ ਕਰਮ ਦੇ ਇਹ ਅਧੀਨ, ਸਾਡੇ ਕਰਮ ਦੇ ਵੱਸ ਦਾ ਇਹ ਕੌਤਕ, ਇਹ ਕਟਾਖਜ ਨਹੀਂ ਹੈ, ਨਾ ਹੋ ਸਕਦਾ ਹੈ। ਐਉਂ ਹੈ ਸਾਈਂ ਜੀ! ਮੁਕਤੀ ਦੀ ਪ੍ਰਾਪਤੀ। ਸਾਨੂੰ ਸਤਿਸੰਗ ਹੋਵੇ, ਦਾਤਾ ਮਿਹਰ ਕਰੇ ਤਾਂ ਅਸੀਂ ਉਠਦੇ ਬਹਿੰਦੇ, ਤੁਰਦੇ ਫਿਰਦੇ ਉਸ ਨੂਰੋ ਨੂਰ ਅਕਾਲ ਪੁਰਖ ਦੇ ਪਿਆਰ ਦੀ ਲਿਵ ਵਿਚ ਰਹੀਏ। ਸਾਡਾ ਜੀਵਨ ਹੋਵੇ ਲਿਵ ਦਾ, ਨਾਮ ਦਾ, ਰਜ਼ਾ ਦਾ। ਇਹ ਜੀ ਉਠਣਾ ਹੈ:-

**"ਨਾਨਕ ਸੋ ਜਾਗੀਨਿ ਜਿ ਰਸਨਾ ਨਾਮੁ ਉਚਾਰਣੇ॥"**

{ਸਲੋਕ ਵਾ: ਤੇ ਵ ਮ:੫-੧੩, ਪੰ. ੧੪੨੫}

ਜੀ ਉਠੇ ਦਾ ਸਾਈਂ ਨਾਲ ਸੰਜੋਗ ਸਾਈਂ ਦੀ ਨਦਰ ਹੈ:-

**"ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ॥"**

{ਤਿਲੰਗ ਮ:੧-੪, ਪੰ. ੭੨੨}

ਹਾਂ ਜੀ! **"ਜਿਨ ਕਉ ਨਦਰਿ ਕਰਮੁ ਤਿਨ ਕਾਰ॥**
**ਨਾਨਕ ਨਦਰੀ ਨਦਰਿ ਨਿਹਾਲ॥"**

{ਜਪੁਜੀ-੩੮}

ਜੋ ਨਾਮ ਵਿਚ ਆ ਗਏ ਹਨ, ਮਿਹਰ ਨਾਲ ਆਏ ਹਨ। ਹਾਂ ਇਹ ਬੀ ਇਕ ਮਿਹਰ ਹੈ, ਆਪਣੇ ਜ਼ੋਰ ਹੰਕਾਰ ਨਾਲ ਇਹ ਬੀ ਨਹੀਂ।

**"ਜੋਰੁ ਨ ਸੁਰਤੀ ਗਿਆਨਿ ਵੀਚਾਰਿ॥"**

{ਜਪੁਜੀ-੩੩}

ਸੋ ਉੱਦਮ ਕਰੋ, ਆਲਸ ਨਾ ਕਰੋ, ਸਾਵਧਾਨ ਰਹੋ। ਜ਼ੋਰ ਨਾਲ ਨਾ ਸਮਝੋ, ਮਿਹਰ ਨਾਲ ਸਮਝੋ। ਮਿਹਰ ਸਮਝੋ, ਪਰ ਹਰ ਹਾਲਤ ਕਰੋ। ਕੀ? ਨਾਮ ਅਰਾਧਣ, ਸਿਮਰਨ। ਫਲ ਕੀ? ਤੁਹਾਡਾ ਜੀ ਪੈਣਾ, ਆਪੇ ਦਾ ਟਿਕਾਉ, ਰਸ। ਇਸ ਅਵਸਥਾ ਤੇ ਮਿਹਰ ਹੋਊ, ਨਦਰ ਪਊ ਤਾਂ **'ਨਾਨਕ ਨਦਰੀ ਨਦਰਿ ਨਿਹਾਲ'** ਹੋ ਜਾਊ। ਸੋ ਇਹ ਨਾਮ ਜਪਣਾ ਮਿਹਰ ਬੀ ਹੈ, ਪਰ ਇਹ ਨਾਮ ਜਪਣਾ ਗੁਰੂ ਜੀ ਦੱਸਦੇ ਹਨ ਘਾਲ ਬੀ ਹੈ।

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥**
**ਨਾਨਕ ਤੇ ਮੁਖਿ ਉਜਲੇ ਕੇਤੀ ਛੁੱਟੀ ਨਾਲਿ॥**

{ਜਪੁਜੀ}

ਜੋ ਨਾਮ ਜਪੇਗਾ ਉਹ ਆਪ ਛੁਟੇਗਾ, ਹੋਰਨਾਂ ਨੂੰ ਛੁਡਾਏਗਾ, ਉਹ ਮਰਦ ਸਿਖ ਹੈ ਜੋ ਜਪਦਾ ਤੇ ਜਪਾਉਂਦਾ ਹੈ।

{ਗੁਰੂ ਕਲਗੀਧਰ ਚਮਤਕਾਰ, ਇਬਰਾਹੀਮ-ਅਜਮੇਰ ਸਿੰਘ}





# 27. ਨਾਮ ਚਾਰ ਪਦਾਰਥਾਂ ਦਾ ਸੋਮਾ

.....**ਬਹੁਤੇ** ਪਦਾਰਥ ਪਾ ਕੇ ਆਦਮੀ ਨੂੰ ਸੁਤੇ ਹੀ ਹੰਕਾਰ ਚੜ੍ਹਦਾ ਹੈ, ਕੌਣ ਹੈ ਜੋ ਏਸ ਅਸਰ ਤੋਂ ਬਚਦਾ ਹੈ, ਫੇਰ ਖ਼ਬਰੇ ਬੰਦਾ ਉਸ ਵੇਲੇ ਕੀ ਕਰ ਬਹੇ। ਸੂਰੇ ਗੁਰੂ ਨੇ ਸਾਨੂੰ ਕੇਹੇ ਸੋਹਣੇ (ਗੁਰਮਤਿ ਨਾਮ ਦੇ) ਰਸਤੇ ਟੋਰਿਆ ਹੈ। ਅਸੀਂ (ਇਸ ਦੁਆਰਾ) ਸਾਈਂ ਦੇ ਨੇੜੇ ਹੋਈਏ, ਉਸ ਦੇ ਸਿਮਰਨ ਵਿਚ ਆਈਏ, ਸਿਮਰਨ ਵਿਚ ਹਜ਼ੂਰੀ ਵਾਸ ਹੋ ਜਾਏਗਾ। ਹਜ਼ੂਰੀ ਵਿਚ ਹਜ਼ੂਰੀ ਦੀ ਪ੍ਰਾਪਤੀ ਹੋਣ ਦਾ ਸੁਆਦ ਆਵੇਗਾ।..... ਜੇ ਅੱਗ ਦੇ ਨੇੜੇ ਜਾਈਏ ਤਾਂ ਨਿੱਘ ਮਿਲਦੀ ਹੈ, ਦੂਰ ਜਾਈਏ ਤਾਂ ਪਾਲਾ, ਸੋ ਠੀਕ ਹੈ, ਜੇ ਅਸੀਂ ਸਾਈਂ ਦੀ ਹਜ਼ੂਰੀ ਵਿਚ ਵੱਸਾਂਗੇ ਤਾਂ ਧਰਮ ਆਪੇ ਸਾਡੇ ਪਾਸ ਰਹੇਗਾ, ਕਿਉਂਕਿ ਜਦ ਹਜ਼ੂਰੀ ਵਿਚ ਵੱਸਾਂਗੇ ਤਦੋਂ ਨਾ ਮੰਦਾ ਸੋਚਾਂਗੇ ਨਾ ਮੰਦਾ ਕਰਾਂਗੇ। ਐਉਂ ਜਦ ਹਜ਼ੂਰੀ ਵਿਚ ਵਸਦਿਆਂ 'ਧਰਮ' ਸਾਡੇ ਪਾਸ ਰਿਹਾ ਤਾਂ 'ਮੋਖ' ਮਾਰਗ ਬੀ ਤੈਅ ਹੁੰਦਾ ਜਾਏਗਾ। ਬਾਕੀ ਰਿਹਾ ਮੋਖ ਦਾ ਸੁਖ, ਜੋ ਦਿਨੇ ਰਾਤ ਜਦ ਰੱਬ ਦੀ ਹਜ਼ੂਰੀ ਵਿਚ ਵੱਸੇ ਤਾਂ ਇਹੋ 'ਮੋਖ' ਦਾ ਸੁਖ ਹੋਊ। ਸਾਈਂ ਦੇ ਨਾਲ ਹਰ ਵੇਲੇ ਰਹਿਣਾ ਇਸ ਤੋਂ ਉਪਰ ਕੀਹ ਸੁਖ ਹੋ ਸਕਦਾ ਹੈ? ਜਦ ਅਸੀਂ ਹਜ਼ੂਰੀ ਵਿਚ ਨਾਮ ਨਾਲ ਵੱਸਾਂਗੇ, ਉਹ ਆਪੇ ਬਿਰਦਪਾਲ ਹੈ, ਸਾਨੂੰ ਆਪ ਖਿੱਚ ਕੇ ਹਜ਼ੂਰੀ ਵਿਚ ਰਖੇਗਾ। ਜਦ ਸਾਡੇ ਤੇ ਉਸ ਵਿਚ ਵਿੱਥ ਨਾ ਪਏਗੀ ਤਾਂ ਵਿੱਥ ਮਿਟ ਜਾਣਾ ਹੀ ਤਾਂ 'ਮੋਖ' ਹੋਈ ਤੇ ਵਿੱਥ ਮਿਟਣ ਨਾਲ ਜੋ ਮੇਲ ਹੋ ਗਿਆ ਉਹ ਹੀ ਮੋਖ ਦਾ ਰਸ ਹੈ, ਉਹੀ ਸੁਖ ਹੈ, ਉਹੀ ਪ੍ਰਯੋਜਨ ਹੈ।.....

**"ਚਤੁਰ ਪਦਾਰਥ ਨਾਮ ਅਧੀਨਾ॥**
**ਸਿਮਰਨ ਕਰਹੁ ਹੋਇ ਦੁਖ ਛੀਨਾ॥"**

{ਗੁਰ ਨਾ: ਪ੍ਰਕਾਸ਼}

{ਗੁਰ ਨਾਨਕ ਚਮਤਕਾਰ, ਸ੍ਰੀ ਸ਼ੀਹਾ ਉੱਪਲ}



# 28. ਸਿਖ ਆਤਮ-ਧਿਆਨੀ ਕਿਵ?

(ਚਉਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਪਾਸ ਇਕ ਦੂਰ-ਦੇਸ਼ਾਂਟਨੀ ਤਪਾ ਆਇਆ, ਉਸ ਨਾਲ ਪ੍ਰਸ਼ਨ ਉੱਤਰ ਕੁਝ ਐਉਂ ਹਨ:-)

**ਤਪਾ**- ਪਰ ਜੀਓ! ਸਾਰੇ ਦਿਨ ਕੰਮਾਂ ਵਿਚ ਰੁੱਝੇ, ਹਰਖ ਸ਼ੋਕ ਗ੍ਰਿਹਸਤ ਦੇ ਭੋਗਦੇ, ਏਹ ਮਾਯਾਧਾਰੀ ਆਪ ਦੇ ਸਿਖ ਕੀਕੂੰ ਆਤਮ ਧਿਆਨੀ ਹੋ ਜਾਂਦੇ ਹਨ?

ਗੁਰੂ ਜੀ- ਭਾਈ! ਇਕ ਤਾਂ ਅਸੀਂ ਜੋ ਉਪਦੇਸ਼ ਦੇਂਦੇ ਹਾਂ ਉਹ ਉਨ੍ਹਾਂ ਜੀਵਾਂ ਦਾ ਨਿਸ਼ਾਨਾ ਕਹੋ, ਧ੍ਰੁਵਾ ਕਹੋ, ਪਰਯੋਜਨ ਕਹੋ, ਆਦਰਸ਼ ਕਹੋ, ਮੁੱਢ ਤੋਂ ਹੀ ਬ੍ਰਹਮ ਦਾ ਬੰਨ੍ਹ ਦੇਂਦਾ ਹੈ। ਦੂਸਰੇ ਅਸੀਂ ਉਨ੍ਹਾਂ ਨੂੰ ਸਮਝਾ ਦੇਂਦੇ ਹਾਂ ਕਿ ਸੁਖ ਚਾਹੇ ਦੁਨੀਆਂ ਦੇ, ਚਾਹੇ ਸ੍ਵਰਗਾਂ ਦੇ, ਅੰਤ ਮੁੱਕਦੇ ਹਨ, ਪਰ ਗੇੜ ਦੁਖ ਸੁਖ ਦੇ ਨਹੀਂ ਮੁਕਦੇ, ਸੋ ਜੇ ਤੁਸੀਂ ਸਦਾ ਸੁਖ ਚਾਹੁੰਦੇ ਹੋ ਤਾਂ ਬ੍ਰਹਮ ਧ੍ਯਾਨੀ ਰਹੋ, ਸਹਿਜ ਧ੍ਯਾਨੀ। ਚਲਦੇ ਫਿਰਦੇ, ਵਿਹਲੇ ਵਕਤਾਂ ਵਿਚ ਅੰਦਰਲੇ ਧ੍ਯਾਨ ਨੂੰ ਉਸ ਪਰਮ ਜ੍ਯੋਤੀ ਵੱਲ ਸਹਿਜੇ ਮੋੜਦੇ ਰਿਹਾ ਕਰੋ, ਤੇ ਇਹ ਬੀ ਸਮਝਿਆ ਕਰੋ ਕਿ ਉਹ ਵਿਆਪਕ ਹੈ, ਹਰ ਥਾਂ ਹੈ, ਕੇਵਲ ਬ੍ਰਹਮਾ ਕਿ ਸ਼ਿਵ ਕਿ ਵਿਸ਼ਨੂੰ ਦੇ ਲੋਕ ਵਿਚ ਨਹੀਂ, ਸਾਰੇ ਲੋਕਾਂ ਦੇ ਬ੍ਰਹਮੰਡਾਂ ਵਿਚ ਹੈ। ਤੁਹਾਡੇ ਪਾਸ, ਅੰਦਰ, ਬਾਹਰ ਬੀ ਹੈ। ਸੋ ਆਪਣੇ ਆਪ ਨੂੰ ਉਸ ਦੀ ਹਜ਼ੂਰੀ ਵਿਚ ਸਮਝਿਆ ਕਰੋ। ਇਸ ਦੇ ਦੋ ਫਲ ਨਿਕਲਦੇ ਹਨ - ਇਕ ਤਾਂ ਧਿਆਨ ਸੁਤੇ ਹੀ ਆਪਣੇ ਧ੍ਯੇਯ ਵੱਲ ਪੈਂਦਾ ਰਹਿੰਦਾ ਹੈ ਤੇ ਰੁਚੀ ਵਧਦੀ ਰਹਿੰਦੀ ਹੈ, ਦੂਜੇ ਹਜ਼ੂਰੀ ਵਿਚ ਪ੍ਰਤੀਤੀ ਰੱਖਣ ਵਾਲੇ ਤੋਂ ਮਾੜੇ ਕਰਮ ਨਹੀਂ ਹੁੰਦੇ।

ਤਪਾ- ਇਹ ਮੇਰੀ ਸਮਝੇ ਤਾਂ ਠੀਕ ਪੈ ਗਿਆ ਹੈ, ਪਰ ਇਹ ਕੁਛ ਕਰਨਾ ਬੀ ਤਾਂ ਆਖ਼ਰ ਪ੍ਰਯਤਨ ਹੈ। ਇਹ ਕਿਵ ਜਾਰੀ ਰਹਿੰਦਾ ਹੈ? ਜੀਵ ਦਾ ਮਨ ਇਕ ਵੇਰੀ ਇਕ ਗੱਲ ਨੂੰ ਸਤਜ ਮੰਨ ਕੇ ਬੀ ਬਾਰ-ਬਾਰ ਬਿਫਲਦਾ ਰਹਿੰਦਾ ਹੈ, ਸਰੀਰਕ ਰੁਚੀਆਂ ਉਖੇੜਦੀਆਂ ਰਹਿੰਦੀਆਂ ਹਨ, ਇਸ ਦਾ ਕੀ ਉਪਰਾਲਾ?

ਸ੍ਰੀ ਗੁਰੂ ਜੀ- ਇਸ ਦਾ ਉਪਰਾਲਾ 'ਨਾਮ' ਹੈ। ਉਸ ਬ੍ਰਹਮ ਦਾ, ਉਸ ਪਰੀ ਪੂਰਨ ਪ੍ਰਮਾਤਮਾ ਦਾ ਪਵਿੱਤ੍ਰ ਨਾਮ ਉਨ੍ਹਾਂ ਨੂੰ ਦੇਂਦੇ ਹਾਂ ਤੇ ਸਮਝਾ ਦੇਂਦੇ

 

ਹਾਂ ਕਿ ਸਵੇਰੇ ਉਠ ਕੇ, ਪਹਿਲੋਂ ਕੁਛ ਸਮਾਂ ਇਸ ਦੇ ਸਿਮਰਨ ਵਿਚ ਜ਼ਰੂਰ ਬੈਠੋ। ਫਿਰ ਸਾਰਾ ਦਿਨ ਜਦ ਤੁਸੀਂ ਕੰਮ ਕਾਜ ਕਰਦੇ ਵਿਚ ਵਿਚ ਵਿਹਲੇ ਹੁੰਦੇ ਹੋ ਤਾਂ ਸਿਮਰਨ ਵਿਚ ਆ ਜਾਈਆ ਕਰੋ। ਸਹਿਜ ਭਾ ਦਾ ਸਿਮਰਨ, ਜੋਗੀਆਂ ਵਾਂਙੂ ਹਠ ਤਪ ਦਾ ਜ਼ੋਰੋ ਜ਼ੋਰੀ ਦਾ ਸਾਧਨ ਨਾ; ਪਰ ਸਹਿਜ ਵਿਚ ਸਹਿਜ ਭਾ ਦਾ, ਕੁਛ ਸ਼ਰਧਾ, ਕੁਛ ਅਦਬ ਵਿਚ, ਕੁਛ ਸਿੰਮ੍ਰਤੀ ਵਿਚ ਕਿ ਜਿਸ ਦਾ ਨਾਮ ਲੈ ਰਹੇ ਹਾਂ ਉਸ ਦੀ ਹਜ਼ੂਰੀ ਵਿਚ ਹਾਂ। ਇਸ ਤਰ੍ਹਾਂ ਸਾਰਾ ਦਿਨ ਕੰਮਾਂ ਕਾਜਾਂ ਵਿਚ ਰੁੱਝੇ ਸਿਖ, ਫ਼ੁਰਸਤ ਤੇ ਵਿਹਲ ਦੇ ਵਿਰਲਾਂ ਵਿਚ ਸਿਮਰਨ ਕਰਦੇ ਕਰਦੇ ਸਿਮਰਨ ਦੇ ਲਗਾਤਾਰੀ ਰੌ ਵਿਚ ਸਮੇਂ ਨਾਲ ਆ ਜਾਂਦੇ ਹਨ। ਫਿਰ ਅੰਦਰਲਾ ਚਿਤ, ਡੂੰਘਾ ਮਨ, ਸਿਮਰਨ ਦੇ ਸੰਸਕਾਰਾਂ ਨਾਲ ਭਰ ਕੇ ਆਪਣੇ ਆਪ ਜੀਵਨ ਸਿਮਰਨ-ਮਈ ਹੋ ਜਾਂਦਾ ਹੈ। ਯਤਨ ਸਾਧਜ ਨਹੀਂ ਆਪਣੇ ਸੁੱਤੇ ਰਉਂ ਵਿਚ ਹੋ ਜਾਂਦਾ ਹੈ। ਫਿਰ ਸਰੀਰ ਵਿਚ ਸੁਾਸਾਂ ਦੇ ਚਲਦੇ ਰਹਿਣ ਵਾਂਙੂ ਸਿਮਰਨ ਜਾਰੀ ਹੋ ਜਾਂਦਾ ਹੈ, ਇਹ ਰਉਂ ਲਿਵ ਬਣ ਜਾਂਦਾ ਹੈ। ਸਾਈਂ ਦੀ ਮਿਹਰ ਹੁੰਦੀ ਹੈ, ਸਿਮਰਨ ਕਰਨ ਵਾਲਾ, ਸਿਮਰਨ ਤੇ ਜਿਸ ਨੂੰ ਸਿਮਰਦਾ ਹੈ, ਨੂੰ ਇਕ ਰੰਗ, ਇਕ-ਮਈ ਹੋ ਜਾਣੇ ਦਾ ਸੋਭਾਗਜ ਮਿਲ ਜਾਂਦਾ ਹੈ। ਇਹ ਅਮਰ ਜੀਵਨ ਹੋ ਜਾਂਦਾ ਹੈ, ਇਹ ਸਦਾ ਸੁਖ ਬਣ ਜਾਂਦਾ ਹੈ, ਕਿਉਂਕਿ ਜੀਵ ਫਿਰ ਪ੍ਰਿਅ ਸਰੂਪ ਨਾਲ ਮਿਲ ਕੇ ਉਸ ਦੇ ਸਦਾ ਅਨੰਦ ਵਿਚ ਸਦਾ ਅਨੰਦੀ ਹੋ ਜਾਂਦਾ ਹੈ।

ਤਪਾ- ਪਰ ਜੀ! ਇਸ ਅਭਜਾਸ ਲਈ ਪ੍ਰੇਰਨਾ ਦੀ ਲੋੜ ਤਾਂ ਬਣੀ ਰਹਿੰਦੀ ਹੈ, ਬਾਰ ਬਾਰ ਭੁੱਲੀਦਾ ਹੈ, ਬਾਰ ਬਾਰ ਸਹਾਰੇ ਮਿਲਣ ਦੀ ਲੋੜ ਪੈਂਦੀ ਹੋਊ? ਗ੍ਰਿਹਸਤ ਤੇ ਵਿਹਾਰਾਂ ਵਿਚ ਲਗੇ ਆਪ ਤੋਂ ਦੂਰ ਵਸਦਿਆ ਨੂੰ ਬਾਰ ਬਾਰ ਪ੍ਰੇਰਨਾ ਕਿੰਵ ਮਿਲਦੀ ਹੈ?

ਸ੍ਰੀ ਗੁਰੂ ਜੀ- ਤਪਾ ਜੀ! ਉਸ ਦਾ ਦਾਰੂ ਬੀ ਕਰ ਦਿਤਾ ਹੈ। ਇਕ ਤਾਂ ਜੋ ਨਾਮ ਦੇਂਦੇ ਹਾਂ ਉਹ ਉਤਸ਼ਾਹ ਜਨਕ ਅਰਥਾਂ ਵਾਲਾ ਹੈ - "ਵਾਹਿਗੁਰੂ"। ਜਿਸ ਦੇ ਉਚਾਰਨ ਵਿਚ ਗੁਰੂਆਂ ਦੇ ਗੁਰੂ ਪਰਮ ਗੁਰੂ-ਅਕਾਲ ਪੁਰਖ ਵਲ ਧਿਆਨ ਜਾਂਦਾ ਹੈ। ਉਸ ਨੂੰ ਜਦ ਉਚਾਰਨ ਵਾਲਾ 'ਵਾਹ' ਆਖਦਾ ਹੈ, ਅਰਥਾਤ 'ਧੰਨ ਹੈਂ ਤੂੰ ਹੇ ਗੁਰੂ', ਅਰਥਾਤ 'ਹੇ ਅੰਧਕਾਰ ਦੂਰ ਕਰਨੇ ਵਾਲੇ ਤੇ ਪ੍ਰਕਾਸ਼ ਦੇ ਦਾਤਾ! ਤੂੰ ਧੰਨ ਹੈਂ'। ਇਹ ਭਾਵ ਅਭਜਾਸ ਨੂੰ ਉਤਸ਼ਾਹ ਵਿਚ ਰਖਦਾ ਹੈ। ਦੂਸਰਾ ਉਪਰਾਲਾ ਸਤਿਸੰਗ ਹੈ। ਸਾਰੇ ਨਾਮਧਰੀਕ ਹੋਏ ਸਿਖ

ਆਪੋ ਆਪਣੇ ਪਿੰਡੀਂ, ਨਗਰੀਂ ਸਵੇਰੇ ਅੰਮ੍ਰਿਤ ਵੇਲੇ ਦੀਵਾਨ ਲਾ ਕੇ ਬੈਠਦੇ ਤੇ ਹਰੀ ਕੀਰਤਨ ਕਰਦੇ ਹਨ। ਉਹ ਕੀਰਤਨ ਗੁਰੂ ਨਾਨਕ ਦੇਵ ਤੇ ਮਗਰਲੇ ਗੁਰੂ ਸਾਹਿਬਾਂ ਦੀ ਈਸ਼੍ਵਰੀ ਬਾਣੀ ਦਾ ਹੁੰਦਾ ਹੈ। ਇਸ ਬਾਣੀ ਵਿਚ ਪ੍ਰੇਰਨਾ ਹੁੰਦੀ ਹੈ ਹਰੀ ਸਿਮਰਨ ਦੀ, ਹਰੀ ਪਿਆਰ ਦੀ, ਹਰੀ ਧਿਆਨ ਦੀ। ਇਸ ਨਾਲ ਮਨ ਹਰ ਰੋਜ਼ ਪ੍ਰਬੁਧ ਹੁੰਦਾ ਰਹਿੰਦਾ ਹੈ। ਦੂਸਰਾ ਕੀਰਤਨ ਦਾ ਅਸਰ ਇਹ ਹੁੰਦਾ ਹੈ ਕਿ 'ਰਾਗ' ਤੇ 'ਭਾਵ' ਵਿਸਮਾਦੀ ਛੁਹ ਮਿਲ ਕੇ ਮਨ ਹੋਰ ਸੋਚਾਂ ਤੋਂ ਨਿਕਲ ਕੇ ਸਾਈਂ ਦੀ ਸਿਫ਼ਤ ਸਲਾਹ ਵਿਚ ਆ ਕੇ ਸਰੂਰ ਵਿਚ ਹੋ ਜਾਂਦਾ ਹੈ, ਜੋ ਵਾਹਿਗੁਰੂ ਜੀ ਵਿਚ ਰਸਮਯ ਰੰਗ ਵਿਚ ਜੋੜਦਾ ਹੈ। ਇਹ ਛੁਹ, ਜੋ ਅੰਮ੍ਰਿਤ ਵੇਲੇ ਮਿਲ ਜਾਂਦੀ ਹੈ ਮਨ ਨੂੰ ਇਕ ਰੁਖ਼ ਦੇ ਜਾਂਦੀ ਹੈ, ਜੋ ਸਾਰਾ ਦਿਨ ਮਨ ਨੂੰ ਆਪਣੇ ਵਿਚ ਰਖਦੀ ਤੇ ਅੰਦਰ ਸੁਖ ਦੀ ਪ੍ਰਤੀਤੀ ਦੇਂਦੀ ਰਹਿੰਦੀ ਹੈ। ਇਹੋ ਰੰਗ ਸੰਝਾਂ ਨੂੰ ਸੋਦਰ ਦੇ ਦੀਵਾਨ ਵਿਚ ਲਗਦਾ ਹੈ ਯਾ ਹਰ ਸਿਖ ਆਪੋ ਆਪਣੇ ਥਾਂ ਸੋਦਰ ਰਹਿਰਾਸ ਦਾ ਪਾਠ ਕਰ ਕੇ ਇਹੋ ਛੁਹ ਲੈ ਲੈਂਦਾ ਹੈ। ਸੌਣ ਵੇਲੇ ਇਹੋ ਸਤਿਸੰਗ ਸੋਹਿਲੇ ਦੇ ਪਾਠ ਤੋਂ ਪੈਦਾ ਹੁੰਦਾ ਹੈ। ਐਉਂ ਗੁਰਸਿਖ ਨੂੰ ਰਾਤ ਭਰ ਸਾਈਂ ਰੁਖ਼ੀਆ ਰਖਣ ਵਿਚ ਸਹਾਇਤਾ ਕਰਦਾ ਹੈ। ਇਸ ਦੇ ਨਾਲ ਜਗ੍ਹਾ ਜਗ੍ਹਾ ਪੁੱਗੇ ਹੋਏ ਸਿਖ, ਜਿਨ੍ਹਾਂ ਨੂੰ ਅਸੀਂ ਗੁਰਮੁਖ ਆਖਦੇ ਹਾਂ, ਤੇ ਜਿਨ੍ਹਾਂ ਦੇ ਲੱਛਣ, ਸ੍ਰੀ ਆਦਿ ਗੁਰੂ 'ਪੂਰਨ ਗੁਰੂ' ਸਾਹਿਬ ਸਿਧ ਗੋਸਟਿ ਬਾਣੀ ਵਿਚ ਦੱਸ ਗਏ ਹਨ, ਰਹਿੰਦੇ ਹਨ। ਜਿਨ੍ਹਾਂ ਤੋਂ ਨਵੇਂ ਲਗੇ ਯਾ ਕੋਈ ਭੁੱਲ ਕਰ ਬੈਠੇ, ਯਾ ਸਹਾਇਤਾ ਦੇ ਲੋੜਕੂ ਸਿਖ ਆਪਣੇ ਰਸਤੇ ਟੁਰਦੇ ਮਦਦ ਲੈਂਦੇ ਰਹਿੰਦੇ ਹਨ। ਐਉਂ ਤਪਾ ਜੀ! ਮਾਇਆਧਾਰੀ ਸਿੱਖ, ਮਾਇਆ ਵਿਚ ਬੈਠੇ, ਜਲ ਵਿਚ ਵੱਸਦੇ ਕੰਵਲ ਵਾਂਙੂ, ਜੋ ਜਲ ਤੋਂ ਅਲੇਪ ਰਹਿੰਦਾ ਹੈ, ਮਾਇਆ ਤੋਂ ਅਲੇਪ, ਵਾਹਿਗੁਰੂ ਰੂਪੀ ਸੂਰਜ ਦੇ ਸਹਜ ਧਿਆਨ ਵਿਚ ਸੁਤੇ ਹੀ ਰਹਿੰਦੇ, ਜੀਉਂਦੇ ਜੀ ਬ੍ਰਹਮ ਲੋਕ ਦੇ ਵਾਸੀ ਤੇ ਬ੍ਰਹਮੁ ਵਿਚ ਪ੍ਰਾਪਤ ਹੋਏ ਜੀਵਨ ਬਸਰ ਕਰਦੇ ਹਨ।

{ਅਸ਼ਟ ਗੁਰੂ ਚਮਤਕਾਰ, ੨੧੪-੨੧੬ (ਦੂਜੀ ਛਾਪ)}



# 29. ਉੱਚ ਸੁਰਤੇ ਗੁਰਮੁਖ

**ਗੁਰਮਤਿ** ਕਹਿੰਦੀ ਹੈ: ਨਾਮ ਜਪੋ ਜੋ ਮੈਲ ਉਤਰੇ। ਨਾਮ ਜਪੋ ਜੋ ਰਸ ਪਵੇ ਆਪੇ ਦਾ ਤੇ ਆਪਣੇ ਰੱਬ ਦਾ, ਤੇ ਓਪਰੇ ਲਗਣ ਪਸ਼ੂ ਬ੍ਰਿਤੀ ਦੇ ਰਸ ਤੇ ਪਲਟ ਜਾਣ ਉੱਚੇ ਰਸਾਂ ਵਿਚ। ਹਾਂ, ਵੀਚਾਰ ਨੂੰ ਵਰਤੋ, ਇਸ ਨਾਲ ਵਿਤ੍ਰੇਕ ਕਰੋ ਕਿ ਕਿਹੜੇ ਕੰਮ ਹਨ ਪਸ਼ੂਆਂ ਨਾਲ ਸਾਂਝੇ ? ਕਿਹੜੇ ਹਨ ਸੁਭਾਵ ਜੋ ਇਹ ਨੀਵੇਂ ਕੰਮ ਕਰਵਾਉਂਦੇ ਹਨ।........ ਇਨਸਾਨੀਅਤ ਵਿਚ ਆਪਣੇ ਸੁਭਾਵ ਨੂੰ ਲਿਆਉਣਾ ਹੈ, ਅਰਥਾਤ ਪਹਿਲਾਂ ਨਿਆਉਂ ਤੇ ਸਦਾਚਾਰ ਸਮਝਣਾ ਹੈ, ਫਿਰ ਨੇਕੀ, ਭਲਿਆਈ, ਸੇਵਾ ਸਿੱਖਣੀ ਹੈ {**ਗੁਰਸਿਖੀ ਦਾ ਸਿੱਖਣਾ ਗੁਰਮੁਖਿ ਸਾਧ ਸੰਗਤਿ ਦੀ ਸੇਵਾ।** (ਭਾਈ ਗੁ: ਵਾਰ ੨੮-੪)}। ਫਿਰ ਉੱਚੇ ਉਠ ਕੇ ਦੇਵ ਸੁਭਾਵ ਬਣਨਾ ਹੈ, ਆਪੇ ਵਿਚ ਟਿਕ ਜਾਣਾ ਹੈ, ਫਿਰ ਸਾਈਂ ਦੇ ਆਪੇ ਨਾਲ ਲਗ ਕੇ ਉਸ ਪਰਮ-ਤੱਤ ਦੇ ਜੋਗ ਵਿਚ ਟਿਕਣਾ ਹੈ, ਇਉਂ ਗੁਰਮੁਖਿ ਬਣਨਾ ਹੈ, ਉਸ ਸੁਭਾਵ ਵਿਚ ਆ ਕੇ ਸੁਭਾਵ ਕਿ 'ਦਾਤਾ ਕਰਮ' ਕਰਵਾਉਂਦਾ ਹੈ। ਕੰਗਾਲ ਸੁਰਤੇ ਨਹੀਂ ਹੋਣਾ। ਅਰਥਾਤ ਸੁਭਾਵ ਵਿਚ, ਮਨ ਵਿਚ 'ਯਾਚਨਾ ਰੁਚੀ' ਨਹੀਂ ਰਖਣੀ। ਕਿਸੇ ਦੇ ਰੂਪ ਦਾ, ਧਨ ਦਾ, ਧਾਮ ਦਾ, ਮਾਲ ਦਾ, ਕਿਸੇ ਤੋਂ ਸ਼ੋਭਾ ਦਾ, ਵਡਿਆਈ ਦਾ, ਕਿਸੇ ਤੋਂ ਸੇਵਾ ਦੀ ਲੋੜ ਦਾ, ਮੰਗਣ ਵਾਲਾ ਸੁਭਾਵ- ਹਾਂ, ਅੰਦਰੋਂ ਮੰਗ ਦੀ ਇੱਛਾ ਰਖਣ ਦਾ ਸੁਭਾਵ- ਬਦਲਨਾ ਹੈ। 'ਨਿਰਇੱਛਤ' ਹੋ ਜਾਣ ਨੂੰ - 'ਗ਼ਨੀ' ਤੇ ਆਤਮ-ਰਸ ਵਿਚ ਰੱਜੇ ਹੋਏ, ਸੁਭਾਵ ਨੂੰ ਤੇ ਦਾਤ ਦੇਣ ਵਾਲੇ ਰੰਗ ਨਾਲ ਸੁਰਤ ਦੇ ਭਰ ਜਾਣ ਨੂੰ, 'ਦਾਤਾ ਪਦ' ਕਹੀਦਾ ਹੈ। ਇਥੇ ਅੱਪੜ ਕੇ ਸਾਡਾ ਸੁਭਾਵ ਆਪਣੇ ਤੇ ਦੂਸਰਿਆਂ ਦੇ ਦੁੱਖ ਕੱਟਣ ਵਾਲਾ ਬਣਦਾ ਹੈ। (**"ਓਇ ਦਾਤੇ ਦੁੱਖ ਕਾਟਨਹਾਰ॥ ਜਾਂਕੈ ਸੰਗਿ ਤਰੈ ਸੰਸਾਰ॥"** {ਸੁਖਮਨੀ ੧੬-੮})। ਨਾਲ ਹੀ ਨਿਰਮਲ ਆਪੇ ਤੋਂ ਅਗੇ 'ਪਰਮ ਆਪੇ' ਪਰਮਾਤਮਾ ਵੰਨੇ, ਚਿਤ ਦੀਆਂ ਰੁਚੀਆਂ ਤੇ ਬ੍ਰਿਤੀਆਂ ਦੀਆਂ ਸਿਮਰਣ ਸ਼ਕਤੀਆਂ ਲਗੀਆਂ ਰਹਿੰਦੀਆਂ ਹਨ। ਇਹ ਲਗਾਉ ਉੱਚੇ ਪਾਸੇ ਦਾ, ਲਗਾਤਾਰ ਅੰਦਰਲੇ ਦਾ ਲਗਾਉ ਸੁਰਤ ਨੂੰ ਹੇਠਾਂ ਨਹੀਂ ਆਉਣ ਦੇਂਦਾ, ਨਾ ਭਾਵ (ਪ੍ਰਤੀਤੀ) ਵਿਚ, ਨਾ ਸੁਭਾਅ ਵਿਚ, ਨਾ ਅਮਲ ਵਿਚ। ਇਸ ਰੰਗ ਵਿਚ ਰਿਹਾਂ ਉਚੇ ਰਹੀਦਾ ਹੈ, ਸੁਖੀ ਰਹੀਦਾ ਹੈ ਤੇ ਅਮਰ ਹੋ

ਜਾਈਦਾ ਹੈ। ਇਹ ਰੰਗ ਫਿਰ ਮੋਇਆਂ ਜੀਉਂਦਿਆਂ ਬਦਲਦਾ ਟੁੱਟਦਾ ਨਹੀਂ। ਇਹ ਸਾਰੀ ਵਿਦਜਾ, ਸਾਰੀ ਸੁਸਿਖਜਾ ਦਾ ਨਾਉਂ ਹੈ 'ਨਾਮ' - ਨਾਮ ਦੀ ਵਿੱਦਜਾ। ਇਹੋ ਹੈ ਗੁਰਮਤਿ ਜੋ ਇਸ ਵਿਦਜਾ ਦੀ ਦਾਤੀ ਹੈ।

{ਕ:ਧ: ਚਮਤ: ਪ੍ਰੂ: ਭਾਈ ਨੰਦ ਲਾਲ ਨਿਸਤਾਰਾ}



## 30. ਨਾਮ ਬਿਬੇਕ

**"ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ॥**
**ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ॥"**

{ਸਲੋਕ ਕਬੀਰ ੧੯੧}

**ਭਾਈ ਸਾਈਂ ਦਾਸ ਜੀ**-ਉਹੋ ਮਤਲਬ ਹੈ ਕਿ ਕਈ ਲੋਕ ਰਾਮ ਕਹਿੰਦੇ ਹਨ, ਪਰ ਉਨ੍ਹਾਂ ਨੂੰ ਇੱਕ ਬਿਬੇਕ, ਬੀਚਾਰ ਦਾ ਪਤਾ ਨਹੀਂ ਹੈ। ਉਹ ਇਹ ਹੈ ਕਿ ਵਾਹਿਗੁਰੂ ਦਾ ਨਾਮ ਜਪਦਿਆਂ ਵਾਹਿਗੁਰੂ ਵਿਚ ਪ੍ਰਾਪਤ ਹੋਣਾ ਹੈ। ਇਹ ਸਾਡਾ ਆਸ਼ਾ 'ਇੰਦੀਆ' ਹੈ, ਇਹ ਗੱਲ ਕਦੇ ਨਾ ਭੁੱਲੇ। ਇਸ ਤਰ੍ਹਾਂ ਇਕ ਵਾਹਿਗੁਰੂ ਦੇ ਨਾਮ ਦਾ ਸਿਮਰਨ, ਜੋ ਅੰਦਰ ਵਸਾਇਆ ਤਾਂ ਚਾਹੀਏ ਕਿ ਸੁਰਤ 'ਇਕ' ਵਿਚ ਟਿਕੇ, ਪਰ ਹੁੰਦਾ ਇਹ ਹੈ ਕਿ ਸੁਰਤ ਇਕ ਵਿਚ ਨਹੀਂ ਟਿਕਦੀ, ਅਨੇਕ ਸੰਕਲਪਾਂ, ਵਿਕਲਪਾਂ, ਫੁਰਨਿਆਂ ਵਿਚ ਪਈ ਭਟਕਦੀ ਹੈ, ਸੋ ਉਹ 'ਇਕ' ਦਾ ਸਿਮਰਨ, ਜੋ ਅੰਦਰ ਅਸਾਂ ਜਪ ਜਪ ਕੇ ਪਾਉਣਾ ਸੀ ਉਹ ਅਨੇਕਤਾਈ - ਫੁਰਨਿਆਂ - ਵਿਚ ਰਲ ਗਿਆ। ਪਰ ਜਿਸ ਤਰ੍ਹਾਂ ਦਾ ਨਾਮ ਤੈਨੂੰ ਲੱਝਾ ਹੈ, ਇਹ ਤੇਰੇ ਅੰਦਰਲੇ ਨੂੰ ਇਕ (ਵਾਹਿਗੁਰੂ) ਵਿਚ ਸਮਾਈ ਬਖ਼ਸ਼ੇਗਾ। ਭਾਵ ਇਹ ਕਿ ਨਾਮ ਤਾਂ ਅਨੇਕ ਫੁਰਨਿਆਂ ਵਿਚ ਰਲ ਗਿਆ, ਪਰ ਇਕ ਨਾਮ ਇਕ ਵਾਹਿਗੁਰੂ ਵਿਚ ਸਮਾਈ ਦੇ ਗਿਆ, ਇਹ ਬਿਬੇਕ ਹੈ। ਬਿਬੇਕ ਨਾਮ ਵਿਚਾਰ ਦਾ ਹੈ ਸੋ ਹੁਣ ਤੇਰੇ ਲਈ ਇਸ ਵਿਚਾਰ ਆਸਰੇ ਨਾਮ ਜਪਣ ਦੀ ਲੋੜ ਹੈ।

ਢੇਸਾ:-ਇਹ ਕੀਕੂੰ ?

ਭਾਈ ਜੀ- ਸੁਣੋ:-

 

**"ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥**
**ਗੁਰਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ॥"**

{ਗੂਜਰੀ ਮਹਲਾ ੩-੬, ਪੰ. ੪੯੧}

ਭਾਵ ਇਹ ਹੈ ਕਿ ਰਾਮ ਰਾਮ ਕਹਿਣ ਮਾਤ੍ਰ ਤਾਂ ਲੋਕੀ ਅਚਰਜ ਵੇਲੇ, ਘਬਰਾ ਵੇਲੇ, ਭੈ ਵੇਲੇ, ਸਹੁੰ ਖਾਣ ਵੇਲੇ ਬੀ ਕਹਿ ਦੇਂਦੇ ਹਨ, ਪਰ ਉਸ ਕਹਿਣ ਨਾਲ 'ਨਾਮ ਪ੍ਰੇਮੀ' ਨਹੀਂ ਹੋ ਜਾਈਦਾ। ਪਰ ਇਸੇ ਨਾਮੁ ਨਾਲ ਵਾਹਿਗੁਰੂ ਪ੍ਰਾਪਤੀ ਦਾ ਫਲ ਮਿਲਣਾ ਹੈ, ਉਹ ਤਾਂ ਮਿਲਦਾ ਹੈ ਜੇ ਗੁਰੂ ਮਿਹਰ ਨਾਲ ਨਾਮ ਨੂੰ ਮਨ ਵਿਚ ਵਸਾਇਆ ਜਾਵੇ।.....

**"ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ॥**
**ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ॥"**

{ਵਡਹੰਸ ਮ:੩, ਅਸਟ:-੨, ਪੰ. ੫੬੫}

ਪਰ ਇਹ ਨਾ ਸਮਝ ਬੈਠੀਂ ਕਿ ਰਸਨਾ ਨਾਲ ਜਪਣਾ ਠੀਕ ਨਹੀਂ। ਨਾਮ ਜਪਣਾ ਹੀ ਰਸਨਾ ਨਾਲ ਹੈ। ਇਸ ਨੇ ਰਸਨਾ ਤੋਂ ਹਿਰਦੇ ਵਿਚ ਜਾਣਾ ਹੈ। ਜਿਨ੍ਹਾਂ ਦੇ ਹਿਰਦੇ ਵਿਚ ਇਹ ਚਲਾ ਗਿਆ ਹੈ, ਉਨ੍ਹਾਂ ਨੇ ਸੰਸਾਰ ਵਿਚ ਹੀ ਵੱਸਣਾ ਹੈ ਤੇ ਵਰਤਣਾ ਹੈ, ਸੋ ਇਨ੍ਹਾਂ ਵਰਤਾਵਿਆਂ ਵਿਚ ਮਨ ਨੇ ਖਿੰਡਣਾ ਤੇ ਮੈਲਿਆਂ ਵੀ ਕਈ ਵਾਰ ਹੋ ਹੋ ਜਾਣਾ ਹੈ। ਉਹ ਮੈਲ ਰਸਨਾ ਦੇ ਜਪ ਨਾਲ ਉਤਰਦੀ ਹੈ। ਫੇਰ ਮਨ ਵਾਲਾ ਸਿਮਰਨ ਸਫ਼ਾ ਹੋ ਕੇ ਟੁਰਦਾ ਹੈ। ਨਾਲੇ ਤੂੰ ਕਿਤੇ ਇਹ ਬੀ ਨਾ ਸਮਝ ਬੈਠੀਂ ਕਿ ਤੇਰੇ ਹਿਰਦੇ ਵੱਸ ਗਿਆ ਹੈ, ਇਸ ਲਈ ਹੁਣ ਤੂੰ ਗਾਫ਼ਲ ਹੋ ਜਾਣਾ ਹੈ। ਨਹੀਂ, ਹੁਣ ਹੀ ਸਾਵਧਾਨਤਾ ਦੀ ਲੋੜ ਹੈ। ਹੁਣ ਜੋ ਤੇਰੇ ਅੰਦਰ ਕਿਣਕਾ ਵਸਿਆ ਹੈ ਤੇ ਸਤਿਗੁਰ ਨੇ ਵਸਾਇਆ ਹੈ ਇਸ ਨੂੰ ਅੰਦਰ ਸੰਭਾਲਣਾ ਹੈ:-

**"ਨਉਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ ਜੀਉ॥"**

{ਸਿਰੀ ਰਾਗੁ ਮਹਲਾ ੫ ਪੈ ਪਾਇ... ਪੰ. ੭੩}

ਫੇਰ ਧੰਨ ਬੰਨ੍ਹਣ ਵਾਂਙ ਬੰਨ੍ਹ ਕੇ ਰੱਖ ਛਡਣਾ ਬੀ ਮਤਲਬ ਨਹੀਂ। ਇਸ ਨੂੰ ਗਹੁ ਕਰ ਕੇ ਸੰਭਾਲਣਾ ਤੇ ਇਸ ਦਾ ਵਪਾਰ ਕਰਨਾ ਹੈ, ਭਾਵ ਇਹ ਕਿ ਇਹ ਰਾਸ ਜੋ ਮਿਲੀ ਹੈ, ਸੋ ਵਧਾਉਣੀ ਹੈ। ਉਹ ਜੋ ਨਾਮ ਮਿਲਿਆ ਹੈ, ਉਸ ਨੂੰ ਹੁਣ ਭੁੱਲ ਵਿਚ ਨਹੀਂ ਜਾਣ ਦੇਣਾ, ਮਨ ਵਿਚ ਵੱਸੇ, ਕਿ ਜੀਭ ਤੇ; ਕਿ ਦੋਹੀਂ ਥਾਈਂ, ਭੁੱਲ ਨਹੀਂ ਪੈਣ ਦੇਣੀ ਤੇ ਸਤਿਗੁਰ ਦੀ ਟੇਕ ਸਦਾ ਰਖਣੀ ਹੈ,

ਇਸ ਤਰ੍ਹਾਂ ਇਹ ਚੇਤੇ ਕਰਨ ਦਾ-ਸਿਮਰਨ ਕਰਨ ਦਾ-ਵਿਉਪਾਰ ਟੁਰੇਗਾ। ਇਸ ਦੇ ਟੁਰਦਿਆ ਟੁਰਦਿਆਂ ਮਨ ਦੀਆਂ ਸੂਖਮ ਮੈਲਾਂ ਤੇ ਕਾਈਆਂ ਕਟੀਂਦੀਆਂ ਜਾਣਗੀਆਂ। ਅੰਤ ਨਾਮ ਇਕ ਰਸ ਰੂਪਤਾ ਵਿਚ ਆਵੇਗਾ। ਰਸ ਰੂਪ ਹੋ ਕੇ ਅੱਠ ਪਹਿਰ ਟਿਕੇਗਾ। ਇਹ ਰਸ ਰੂਪਤਾ ਫੇਰ ਵਧਦੀ ਵਧਦੀ ਲਿਵ ਬਣ ਜਾਵੇਗੀ।.....ਸੋ ਨਾਮ ਤਾਂ ਅੱਠ ਪਹਿਰ ਅੰਦਰਲੇ ਦਾ ਜਤਨ ਹੈ ਕਿ ਮਨ ਉੱਚੇ ਘਰਾਂ ਵਿਚ ਰਹੇ। {ਬਾਬਾ ਨੌਧ ਸਿੰਘ, ੩੦੨-੩੦੪}



## 31. ਆਪਣਾ ਹੈ ਕੇਵਲ 'ਨਾਮ'

**.....ਸਰੀਰ** ਆਪਣਾ ਨਹੀਂ, ਕਿਉਂਕਿ ਨਾਲ ਨਹੀਂ ਜਾਂਦਾ। ਸਰੀਰ ਦੇ ਕਾਰਣ ਸਾਰੇ ਪਦਾਰਥ, ਸਨਬੰਧੀ, ਮਿਤ੍ਰ, ਧਨ, ਨਕਦੀ, ਮਾਲ ਡੰਗਰ ਆਪਣੇ ਬਣਦੇ ਹਨ ਯਾ ਬਣਾਈਦੇ ਹਨ, ਜਦ ਸਰੀਰ ਨਾਲ ਨਹੀਂ ਜਾਂਦਾ ਤਾਂ ਏਹ ਬੀ ਨਹੀਂ ਜਾਂਦੇ, ਛਡਣੇ ਪੈਂਦੇ ਹਨ, ਯਾ ਓਹ ਛੱਡ ਜਾਂਦੇ ਹਨ, ਸੋ ਏਹ ਬੀ ਆਪਣੇ ਨਾ ਹੋਏ। ਇਨ੍ਹਾਂ ਵਿਚ ਰੁੱਝੇ ਰਹਿ ਕੇ ਇਹ ਭੁੱਲ ਨਾ ਕਰੋ ਕਿ ਜੋ ਅਪਣੀ ਨਹੀਂ ਉਸ ਨੂੰ ਅਪਣੀ ਜਾਣੋ, ਸਗੋਂ ਦਰੁਸਤੀ ਤੇ ਆਓ ਕਿ ਜੋ ਆਪਣੀ ਹੈ, ਉਸ ਨੂੰ ਅਪਣਾਓ, ਉਹ ਹੈ ਹਰੀ ਰਾਜੇ ਦਾ ਨਾਮ।.....

'ਨਾਮ' ਕਿਉਂ ਆਪਣਾ ਹੈ? **(ਆਪਨ ਨਾਮੁ ਸਤਿਗੁਰ ਤੇ ਪਾਇਓ)** {ਗਉ: ਮ: ੫-ਚਓ-੩੯} ਇਸ ਕਰ ਕੇ ਕਿ ਇਹ ਆਪੇ ਪ੍ਰਵੇਸ਼ ਕਰ ਕੇ 'ਆਪੇ' ਨੂੰ 'ਅਨ-ਅਪੇ' ਤੋਂ ਜੁਦਾ ਕਰ ਕੇ 'ਪਰਮ ਆਪੇ' ਵਿਚ ਲੈ ਜਾਂਦਾ ਹੈ। ਪਦਾਰਥ ਤੇ ਪੁਰਖ ਸਥੂਲ ਹਨ, ਨਾਲ ਨਹੀਂ ਜਾਂਦੇ, ਨਾਮ ਸੂਖਮ ਹੈ ਉਹ ਅੰਦਰ ਮਨ ਵਿਚ ਪ੍ਰਵੇਸ਼ ਕਰ ਜਾਂਦਾ ਹੈ ਤੇ ਨਾਲ ਜਾਂਦਾ ਹੈ। ਦੇਖੋ ਸੁਖਮਨੀ ਅਸਟਪਦੀ ੧ ਤੇ ੨। {ਸੰਥਿਆ ਪੋਥੀ, ੩-੧੧੯੫}



 

# 32. ਨਾਮ ਰਸੀਏ ਦੀ ਦਸ਼ਾ

**ਮਨਸੁਖ**– ਦਿਲ ਲਗਦੀਆਂ ਹਨ ਗੱਲਾਂ, ਪਰ ਸਵਾਦ ਤਾਂ ਕਰ ਕੇ ਹੀ ਆਸੀ ਨਾ। ਮੈਨੂੰ ਇਕ ਗੱਲ ਦੱਸੋ ਕਿ ਤੁਸੀਂ ਹੁਣ ਬਰਸਾਂ ਤੋਂ ਕਰਦੇ ਹੋ ਨਾ, ਤੁਸਾਂ ਨੂੰ ਕਿਵੇਂ ਦਾ ਸੁਖ ਭਾਸਿਆ ਹੈ?

ਭਗੀਰਥ– .....ਮੇਰਾ ਮਨ ਤੇ ਇੰਦਰੇ ਹੁਣ ਅਗੇ ਵਾਂਙੂ ਧਾਉਂਦੇ ਨਹੀਂ, ਗੁਰੂ ਬਖਸ਼ੇ, ਹੰਕਾਰ ਨਾ ਹੋ ਜਾਏ, ਗੁਰੂ ਮਿਹਰ ਦਾ ਸਦਕਾ ਕੁਛ ਐਉਂ ਦਾ ਹੋ ਰਿਹਾ ਹੈ ਕਿ ਇੰਦਰੇ ਭੋਗਾਂ ਵਲ ਭੱਜਦੇ ਘੱਟ ਹਨ। ਮਨ ਫੁਰਨਿਆਂ ਵਲ ਤੇ ਖਿਆਲੀ ਮਹਲ ਉਸਾਰਨ ਵਲ ਘੱਟ ਜਾਂਦਾ ਹੈ, ਸਿਮਰਨ ਵਿਚ ਲਗਦਾ ਹੈ। ਜੋ ਅੱਖਰ ਹਨ- ਨਾਮ ਦੇ, ਜੋ ਉਪਦੇਸ਼ ਹੈ- ਨਾਮ ਹੈ, ਅਰਥਾਤ ਸ਼ਬਦ ਜੋ ਗੁਰਾਂ ਨੇ ਬਖ਼ਸ਼ਿਆ ਹੈ, ਉਸ ਨੂੰ ਸੁਰਤ ਲਿਪਟਦੀ ਹੈ, ਜਿਵੇਂ ਗਾਵਣਹਾਰ ਦੀ ਹੇਕ ਲਿਪਟਦੀ ਹੈ ਸਾਜ਼ ਦੀ ਸੁਰ ਨੂੰ। ਅੰਦਰ ਇਕ 'ਹੈ' ਦਾ ਭਾਵ ਹਰਿ ਵੇਲੇ ਰਹਿੰਦਾ ਹੈ ਤੇ ਅੰਦਰ ਇਕ ਸੁਅਸਥਤਾਈ ਉਪਜਦੀ ਹੈ, ਨਿਰਮਲਤਾਈ, ਹਲਕਾਪਨ, ਸੁਆਦ ਸੁਆਦ। ਫਿਰ ਕੀ ਆਖਾਂ, ਆਖਿਆ ਨਹੀਂ ਜਾਂਦਾ, ਆਪ ਸੁਹਣਾ, ਸੁਥਰਾ, ਹਲਕਾ ਤੇ ਸੁਆਸਥ ਲਗਦਾ ਹੈ ਆਪ ਨੂੰ। ਐਉਂ ਕਦੇ ਕਦੇ ਭਾਸਦਾ ਹੈ ਕਿ ਨਿਰਮਲ ਹੋਇਆ ਹੈ ਆਪਾ ਤੇ ਕਿਸੇ ਪ੍ਰਕਾਸ਼ ਨਾਲ ਮਿਲ ਕੇ ਮਾਨੋ ਚਮਕ ਰਿਹਾ ਹੈ। ਹੋਰ ਕੀ ਆਖਾਂ ਕੁਛ ਅਗੋਂ ਕਿਹਾ ਨਹੀਂ ਜਾਂਦਾ। ਚਾਨਣ ਮਾਤ੍ਰ ਨਾ ਸਮਝ ਲੈਣਾ। ਜਾਣੇ ਸਤਿਗੁਰੂ, ਮੈਨੂੰ ਪਤਾ ਨਹੀਂ, ਪਰ ਮੈਂ ਸੁਖੀ ਹਾਂ, ਰਸ ਵਿਚ ਹਾਂ ਤੇ ਚਾਹੁੰਦਾ ਹਾਂ ਕਿ ਮੇਰੇ ਅੰਦਰਲੇ ਦਾ ਉਹ ਸੁਖ ਦਾ ਪ੍ਰਵਾਹ ਬਣਿਆ ਰਹੇ। ਮੈਨੂੰ ਉਸ ਅੰਦਰਲੀ ਨਿਰਮਲਤਾਈ ਵੇਲੇ ਵਿਕਾਰ ਤੇ ਭੋਗ ਮੈਲੇ ਭਾਸਦੇ ਹਨ ਤੇ ਉਹ ਸ੍ਵਛ ਹਾਲਤ ਬੜੀ ਵਾਂਛਤ ਤੇ ਡਾਢੀ ਲੁੜੀਂਦੀ ਲਗਦੀ ਹੈ। {ਗੁ: ਨਾ: ਚਮ:, ਭਾਈ ਭਗੀਰਥ}

–:–

(ਅ) ਨਾਮ ਦੁਆਰਾ ਚੜ੍ਹਾਉ ਦੀਆਂ ਪਉੜੀਆਂ ਐਉਂ ਹਨ:-

(੧) ਨਾਮ ਦਾ ਰਸਨਾ ਦੁਆਰਾ ਜਪ,

(੨) ਫੇਰ ਮਨ ਵਿਚ ਨਾਮ ਦਾ ਨਿਵਾਸ,

(੩) ਫੇਰ ਲੂੰ ਲੂੰ ਵਿਚ ਨਾਮ ਦੀ ਰਸਮਯ ਪ੍ਰਤੀਤ,
(੪) ਫੇਰ ਵਣ ਤ੍ਰਿਣ ਵਿਚ ਨਾਮ ਦੀ ਵਿਆਪਕ ਪ੍ਰਤੀਤ,
(੫) ਫੇਰ ਨਾਮੀ ਦੀ ਲੱਖਤਾ,
(੬) ਫੇਰ ਨਾਮ ਨਾਮੀ ਦਾ ਪਰਸਪਰ ਸੰਗਮ,
(੭) ਫੇਰ ਨਾਮੀ ਵਿਚ ਅਭੇਦਤਾ।

{ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ, ੧-੨੫੫}

(ੲ) (ਸ੍ਰੀ ਗੁਰੂ ਅੰਗਦ ਦੇਵ ਜੀ ਸ੍ਰੀ ਅਮਰਦਾਸ ਜੀ ਨੂੰ ਸੰਬੋਧਨ ਕਰਦੇ ਹਨ)

**ਸ੍ਰੀ ਗੁਰੂ (ਅੰਗਦ ਦੇਵ) ਜੀ:**-ਸੁਣ ਪੁਰਖਾ! ਨਾਲ ਜਾਣ ਵਾਲੀ ਵਡਿਆਈ ਨਾਮ ਵਿਚ ਵੱਸਦੀ ਹੈ। ਜਿਨ੍ਹਾਂ ਨੂੰ ਇਹ ਮਿਲੀ ਹੈ ਓਹ ਬਾਹਰ ਸ਼ਕਤੀਆਂ ਦਿਖਾ ਕੇ ਕੋਈ ਪਲਾਲ ਨਹੀਂ ਕਰਦੇ। ਓਹ ਤਾਂ ਅੰਦਰ ਰੱਤੇ ਰਹਿੰਦੇ ਹਨ- ਪਿਆਰੇ ਪ੍ਰੀਤਮ ਦੇ ਪਿਆਰ ਵਿਚ। ਨਾਮ ਮੇਲੀ ਰਖਦਾ ਹੈ ਨਾਮੀ ਨਾਲ। ਅੰਤਰ ਆਤਮੇ ਇਕ 'ਰਸ' ਪ੍ਰਾਪਤ ਹੁੰਦਾ ਹੈ ਜੋ ਅੰਮ੍ਰਿਤ ਨਾਲੋਂ ਮਿੱਠਾ ਤੇ ਅਮਰ ਕਰਨੇ ਵਾਲਾ ਹੁੰਦਾ ਹੈ। ਹੋਰ ਐਸਾ ਕੋਈ 'ਰਸ' ਨਹੀਂ ਜੋ ਇਸ ਅੰਮ੍ਰਿਤ ਤੁੱਲ ਹੋਵੇ। ਇਹ ਨਾਮ ਅੰਮ੍ਰਿਤ ਗੁਰੂ ਮੇਹਰ ਨਾਲ ਮਿਲਦਾ ਹੈ। ਮਨ ਵਿਚ ਵਸਦਾ ਹੈ ਤੇ ਮਨ ਨੂੰ 'ਰਸਾਵੇਸ਼' ਵਿਚ ਰੱਖਦਾ ਹੈ। ਹਾਂ, ਜਿਨ੍ਹਾਂ ਤੇ ਮੇਹਰ ਹੁੰਦੀ ਹੈ, ਧੁਰੋਂ ਦਾਤ ਮਿਲੀ ਹੁੰਦੀ ਹੈ, ਓਹ ਇਸ ਨੂੰ ਪ੍ਰੇਮ ਨਾਲ ਪੀਂਦੇ ਰਹਿੰਦੇ ਹਨ, ਪਰ ਜਿਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ, ਓਹੀ ਪੀਂਦੇ ਹਨ ਤੇ ਖੀਵੇ ਰਹਿੰਦੇ ਹਨ। ਇਸ ਵਡਿਆਈ ਵਾਲੇ ਨੂੰ ਲੋੜ ਨਹੀਂ ਜਗਤ ਵਡਿਆਈ ਦੀ, ਲੋੜ ਨਹੀਂ ਸ਼ਕਤਿ-ਦਿਖਾਲਣ ਦੀ।........

ਸੁਣ ਪੁਰਖਾ! ਅੰਦਰ ਹੋਵੇ ਇਹ ਨਾਮ ਅੰਮ੍ਰਿਤ ਤੇ ਗੁਰੂ ਨਾਨਕ ਮਿਹਰ ਨਾਲ ਖੁਲ੍ਹ ਪਵੇ ਦ੍ਰਿਸ਼ਟੀ, ਫਿਰ ਕੀ ਦਿੱਸਦਾ ਹੈ? ਦੇਖ:-

**"ਸਰਬ ਜੋਤਿ ਤੇਰੀ ਪਸਰਿ ਰਹੀ॥**
**ਜਹ ਜਹ ਦੇਖਾ ਤਹ ਨਰ ਹਰੀ॥"**

{ਰਾਮਕਲੀ ਮ: ੧,੨, ਪੰ. ੮੭੬}

ਫਿਰ ਮਨ ਹੋ ਜਾਂਦਾ ਹੈ ਜੀਰਾਂਦ ਵਿਚ, ਰੁੱਖਾਂ ਤੁੱਲ।
ਫਿਰ ਮਨ ਹੋ ਜਾਂਦਾ ਹੈ ਖਿਮਾਂ ਵਿਚ, ਧਰਤੀ ਵਾਂਙ।
ਫਿਰ ਮਨ ਹੋ ਜਾਂਦਾ ਹੈ ਅਡੋਲ, ਪਰਬਤ ਵਾਂਙ।
ਫਿਰ ਮਨ ਹੋ ਜਾਂਦਾ ਹੈ ਨਿਰਮਲ, ਬਰਫ ਤੁੱਲ।



ਫਿਰ ਮਨ ਹੋ ਜਾਂਦਾ ਹੈ ਵਿਸ਼ਾਲ, ਆਕਾਸ਼ ਤੁੱਲ।
ਫਿਰ ਮਨ ਹੋ ਜਾਂਦਾ ਹੈ ਤੇਜਮਯ, ਸੂਰਜ ਵਾਂਙ।
ਫਿਰ ਮਨ ਹੋ ਜਾਂਦਾ ਹੈ ਸਰਬੱਤ ਦੇ ਭਲੇ ਵਿਚ,
ਉਮਾਹੂ ਸੋਮੇ ਵਾਂਗ।
ਫਿਰ ਮਨ ਹੋ ਜਾਂਦਾ ਹੈ ਸਰਬੱਗ ਕਰਤਾ ਪੁਰਖ
ਨਾਲ ਸਾਂਝੀਵਾਲ ਹੋ ਕੇ।

ਦੇਖੋ ਭਾਈ! ਹੀਰਾ ਕਣੀ ਨਿੱਕੀ, ਪਰ ਪੱਥਰਾਂ ਦੇ ਪਰਬਤ ਤੋਂ ਕੀਮਤੀ।

{ਅਸ਼ਟ ਗੁਰੂ ਚਮਤਕਾਰ ਭਾਗ-੧ ੧੦੯-੧੧੦}



## 33. ਨਾਮ ਰਸ, ਸਰਬੋਤਮ ਰਸ

**ਨਾਮ** ਦੀ ਅਰਾਧਨਾ ਰਸਨਾ ਦੇ ਜਪ ਤੋਂ ਸ਼ੁਰੂ ਹੋਈ, ਮਨ ਦੇ ਸਿਮਰਨ ਤੋਂ ਫੇਰ ਆਤਮ ਅਨੁਭਵਤਾ ਵਿਚ ਜਾਂਦੀ ਹੈ। ਰਸਨਾ ਪਰ ਬੀ ਇਸ ਦਾ ਅਸਰ ਰਸਮਈ ਹੁੰਦਾ ਹੈ। **"ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ॥"** {ਮਾਰੂ ਵਾਰ ਮ: ੧, ਪੰ ੧੦੯੧} ਅਭਜਾਸੀ ਜਾਣਦੇ ਹਨ ਕਿ ਕਿਸੇ ਕਿਸੇ ਵੇਲੇ ਰਸਨਾ ਕਿਵੇਂ ਆਸ੍ਵਾਦਨ ਵਿਚ ਡੁੱਬ ਜਾਂਦੀ ਹੈ। ਇਹ ਰਸ ਰਸਨਾ ਤਕ ਹੀ ਨਹੀਂ ਰਹਿੰਦਾ ਸਾਰੇ ਸਰੀਰ ਵਿਚ ਰਸਮਯਤਾ ਛਾ ਜਾਂਦੀ ਹੈ। ਪ੍ਰਬਲ ਸਤੋਗੁਣ ਤੇ ਫੇਰ ਮਹਵੀਅਤ ਹੋ ਜਾਂਦੀ ਹੈ, ਕਿਸੇ ਵੇਲੇ ਇਸ ਰੰਗ ਦੀ ਰਸਮਯਤਾ ਹੁੰਦੀ ਹੈ ਕਿ ਨੈਣ ਨਹੀਂ ਮੀਟਦੀ ਤੇ ਕੁਦਰਤ ਵਲ ਤੱਕਦੀ ਹੈ। ਉਸ ਵੇਲੇ ਇਕ ਸੁੰਦਰਤਾ ਦਾ ਮੀਂਹ ਵੱਸਦਾ ਦਿੱਸਦਾ ਹੈ। ਫਲਾਂ ਨਾਲ ਲੱਦੇ ਤੇ ਫੁੱਲਾਂ ਨਾਲ ਖਿੜੇ ਬੂਟੇ, ਪੱਤਿਆਂ ਨਾਲ ਲਹਿਰਦੇ ਬ੍ਰਿੱਛ ਤੇ ਸਾਵਾ ਸਾਵਾ ਧਰਤੀ ਤੇ ਲੇਟਿਆ ਘਾਸ ਇਕ ਮਉਲਾਹਟ ਵਿਚ, ਇਕ ਤਾਜ਼ਗੀ ਤੇ ਸੁੰਦਰਤਾ ਦੇ ਰੰਗ ਵਿਚ ਖਿੜਿਆ ਦਿੱਸਦਾ ਹੈ। ਅੰਦਰ ਬਾਹਰ ਰਸ ਹੀ ਰਸ ਭਾਸਦਾ ਹੈ ਤੇ ਸੁੰਦਰਤਾ ਦਾ ਮਾਨੋਂ ਮੀਂਹ ਵੱਸਦਾ ਜਾਪਦਾ ਹੈ-ਹਰੀ ਰਸ ਦੇ ਤੁੱਲ ਕੋਈ ਰਸ ਨਹੀਂ ਹੈ। {ਸੰਥਿਆ ਪੋਥੀ; ੩-੧੧੯੩}

-:-

(ਅ) ਗੱਲ ਕੀ ਦੁਸ਼ਟਾਈ ਆਦਿ ਸਾਰੇ ਐਬ ਸੁਰਤ ਵਿਚ ਵੜ ਕੇ ਇਸ ਨੂੰ ਮਹਾਂ ਪਾਪੀ ਬਣਾ ਲੈਂਦੇ ਹਨ। ਇਸ ਹਾਲਤ ਦਾ ਦਾਰੂ ਨਾਮ ਦਸਿਆ ਹੈ, ਜੋ ਜਪਿਆਂ ਅੰਦਰ ਪ੍ਰਵੇਸ਼ ਕਰਦਾ ਹੈ ਤੇ ਕੁਦਰਤੀ ਲੋੜਾਂ ਨੂੰ ਹੱਦ ਬੰਨੇ ਵਿਚ ਕਰ ਦੇਂਦਾ ਹੈ। ਫੇਰ ਝੂਠ ਠੱਗੀ ਆਦਿ ਉਪਰ ਗਿਣੇ ਅਵਗੁਣ ਆਪਣੇ ਆਪ ਝੜ ਝੜ ਪੈਂਦੇ ਹਨ। ਨਾਮ ਪਹਿਲਾਂ ਸੁਰਤ ਨੂੰ ਪਾਪ ਕਰਮਾਂ ਵਿਚੋਂ ਖਿੱਚ ਲੈਂਦਾ ਹੈ, ਗੁਰੂ ਦੀ ਫੁਰਮਾਈ ਵੀਚਾਰ ਹਰ ਗੱਲ ਦਾ ਹਾਨ ਲਾਭ ਦਿਖਾ ਦੇਂਦੀ ਹੈ। ਨਾਮ ਫੇਰ ਆਪੇ ਵਿਚ ਕੱਠਾ ਕਰਦਾ ਹੈ, ਸਹਿਜੇ ਸਹਿਜੇ ਆਪ ਨੂੰ ਆਪੇ ਦਾ ਰਸ ਆਉਣ ਲੱਗ ਪੈਂਦਾ ਹੈ। ਨਾਮ ਕਿਉਂਕਿ ਰੱਬ ਜੀ ਦਾ ਹੁੰਦਾ ਹੈ, ਧਿਆਨ ਰੱਬ ਜੀ ਵਲ ਜਾਂਦਾ ਹੈ, ਉਹਨਾਂ ਦੇ ਗੁਣਾਨੁਵਾਦੁ ਵਿਚ ਲਗਦਾ ਹੈ, ਗੁਣ ਗਾਇਨ ਨਾਲ, ਕੀਤੀਆਂ ਦੀ ਮੈਲ ਲੱਥਦੀ ਹੈ, ਆਪਾ ਆਪੇ ਵਿਚ ਚਮਕਦਾ ਹੈ, ਸਾਈਂ ਦੀ ਅਨੁਗ੍ਰਹ ਹੁੰਦੀ ਹੈ। ਜਿਸ ਦਾ ਹੋ ਰਹਿੰਦਾ ਹੈ ਉਸਨੂੰ ਬਿਰਦ ਦੀ ਲਾਜ ਪੈਂਦੀ ਹੈ। ਫਿਰ ਇਹ ਵਾਹਿਗੁਰੂ ਨਾਮ ਤੋਂ ਵਾਹਿਗੁਰੂ ਵਿਚ ਲੀਨ ਹੋਣ ਲੱਗ ਜਾਂਦਾ ਹੈ। ਗੱਲ ਕੀ, ਨਾਮ ਦਾ ਆਧਾਰ ਇਸ ਨੂੰ ਸਾਈਂ ਵਿਚ ਮੇਲ ਦੇਂਦਾ ਹੈ।...

ਪਾਪਾਂ ਦੀ ਨਵਿਰਤੀ ਦਾ ਉਪਾਉ ਨਾਮ ਹੈ....ਨਾਮ ਦੇ ਜਪਣ ਵਾਲੇ ਆਪਣੇ ਪਹਿਲੇ ਬਣ ਗਏ ਸੁਭਾਵ ਵਸ ਕਦੇ ਕਦੇ ਭੁੱਲ ਕਰ ਬੈਠਦੇ ਹਨ, ਉਹਨਾਂ ਲਈ ਇਸ ਸ਼ਬਦ (ਸਿਰੀ ਰਾਗੁ ਮ: ੧ ਚਉਪਦਾ ੨੯) ਵਿਚ ਹੋਰ ਸਿਖਜਾਂ ਭੀ ਹਨ। ਯਥਾ: ਆਪਣੇ ਅੰਦਰ ਝਾਤੀ ਮਾਰਦੇ ਰਿਹਾ ਕਰੋ ਤੇ ਅੰਦਰ ਜੋ ਮਾੜੇਪਨ ਦੇ ਬੀਜ ਦਿੱਸਣ ਉਹਨਾਂ ਨੂੰ ਕੱਢਦੇ ਰਿਹਾ ਕਰੋ ਤੇ ਉਹਨਾਂ ਦੇ ਕੱਢਣ ਵਿਚ ਆਪਣੇ ਤਾਣ ਦੇ ਨਾਲ ਅਰਦਾਸ ਕਰਿਆ ਕਰੋ। ਅਰਦਾਸ ਵਿਚ ਭੁੱਲਾਂ ਦਾ ਇਕਰਾਰ ਕਰਿਆ ਕਰੋ ਤੇ ਭੁੱਲ ਕਰਦੇ ਕਦੇ ਨਿਰਾਸ਼ ਨਾ ਹੋਇਆ ਕਰੋ, ਨਾਮ ਤੇ ਦ੍ਰਿੜ੍ਹ ਵਿਸ਼ਵਾਸ ਧਾਰ ਕੇ ਨਾਮ ਜਪਦੇ ਰਿਹਾ ਕਰੋ ਕਿ ਇਹ ਤਾਰੇਗਾ, ਸਾਰੇ ਅਵਗੁਣ ਧੋ ਕੱਢੇਗਾ ਤੇ ਚਰਨ ਸ਼ਰਨ ਲੈ ਜਾਏਗਾ।

{ਸੰਥਿਆ ਪੋਥੀ ੧, ੩੪੧-੩੪੨}





# 34. ਨਾਮ ਰੰਗ ਬੀ ਹੈ ਤੇ ਸਾਬਣ ਬੀ

{ਸਾਰ ਸੰਖੇਪ}

**ਦੁਏ ਭਰਾ** (ਸੀਂਹਾ ਤੇ ਗੱਜਣ ਉਪਲ) ਕੁਝ ਦਿਨ ਕਰਤਾਰਪੁਰ ਰਹਿ ਕੇ ਨਾਮ ਜਪ ਦਾ ਅਭਿਆਸ ਕਰਦੇ ਰਹੇ, ਫਿਰ ਆਪਣੇ ਟਿਕਾਣੇ ਚਲੇ ਗਏ। ਹੁਣ ਉਨ੍ਹਾਂ ਨੇ ਆਪਣੀ ਨਿੱਤ ਦੀ ਕਾਰ ਐਉਂ ਆਰੰਭੀ:-

ਅੰਮ੍ਰਿਤ ਵੇਲੇ ਉਠ ਕੇ ਗੁਰੂ ਜੀ ਦੀ ਬਾਣੀ ਦਾ ਕੀਰਤਨ ਕਰਨਾ। ਬਾਣੀ ਅਜੇ ਕੱਠੀ ਕਰਕੇ ਇਕ ਬੀੜ ਵਿਚ ਨਹੀਂ ਸੀ ਲਿਖੀ ਗਈ, ਪਰ ਦੁਏ ਜਣੇ ਕਰਤਾਰਪੁਰ ਰਹਿ ਕੇ ਕੁਛ ਗੁਰੂ ਕੇ ਸ਼ਬਦ ਲਿਖ ਕੇ ਨਾਲ ਲੈ ਆਏ ਸਨ, ਸੋ ਚਾਰ ਪੰਜ ਸਬਦਾਂ ਦਾ ਕੀਰਤਨ ਕਰ ਕੇ ਫੇਰ ਨਾਮ ਦਾ ਅਭਿਆਸ ਕਰਨ, ਦਿਨ ਚੜ੍ਹੇ ਫੇਰ ਬਾਣੀ ਦਾ ਪਾਠ ਕਰਨ। ਪਹਿਲਾਂ ਕੀਰਤਨ ਇਸ ਲਈ ਆਪ ਕਰਨ ਜੋ ਉਥੇ ਉਨ੍ਹਾਂ ਦੇ ਟਿਕਾਣੇ ਆਸਾ ਦੀ ਵਾਰ ਦੇ ਕੀਰਤਨ ਦਾ ਅਜੇ ਕੋਈ ਟਿਕਾਣਾ ਪੱਕਾ ਨਹੀਂ ਸੀ ਟੁਰਿਆ। ਕੀਰਤਨ ਨਾਲ ਮਨ ਛੇਤੀ ਜੁੜਦਾ ਹੈ, ਸੋ ਓਹ ਕੀਰਤਨ ਕਰਿਆ ਕਰਨ। ਫੇਰ ਜਦ ਮਨ ਦਾ ਰੁਖ਼ ਕੀਰਤਨ ਨਾਲ ਸੁਖ ਵਾਲਾ ਹੋ ਜਾਵੇ ਤਾਂ ਨਾਮ ਜਪਣ, ਜਦ ਦੇਹੁ ਚੜ੍ਹੇ ਤਾਂ ਦੇਖਣ ਜੋ ਮਨ ਨਰਮ ਹੋ ਰਿਹਾ ਹੈ। ਮੁੜ 'ਚੜੇ ਦਿਵਸ ਗੁਰਬਾਣੀ' ਦਾ ਪਾਠ ਕਰਨ, ਕੁਛ ਵਿਚਾਰ ਕਰਨ ਤਾਂ ਜੋ ਮਨ ਜ਼ਰਾ ਮਜ਼ਬੂਤ ਹੋ ਜਾਵੇ, ਦਿਨ ਦੇ ਕਾਰਾਂ ਵਿਹਾਰਾਂ ਲਈ ਤੇ ਐਉਂ ਲਗੇ ਜਿਵੇਂ ਆਪਾ ਉੱਚਾ ਉੱਚਾ ਤੇ ਸੁਹਣਾ ਸੁਹਣਾ ਹੈ। ਇਸ ਉਚਿਆਈ ਦੇ ਭਾਵ ਵਿਚ ਜੇ ਅਭਯਾਸੀ ਵਿਹਾਰਾਂ ਵਿਚ ਜਾਵੇ ਤਾਂ ਜਗਤ ਦੀ ਮੈਲ ਮਨ ਤੇ ਘਟ ਪੈਂਦੀ ਹੈ। ਇਸ ਤਰ੍ਹਾਂ ਤਿਆਰ ਹੋ ਕੇ ਫੇਰ ਕੁਛ ਖਾ ਪੀ ਕੇ ਆਪਣੇ ਆਹਰੇ ਲਗ ਜਾਣ। ਆਹਰ ਵਿਚ ਐਉਂ ਲਗਣ ਕਿ ਜਿਸ ਵੇਲੇ ਹੱਟੀ ਤੇ ਗਾਹਕ ਆ ਗਿਆ ਉਸ ਨੂੰ ਮਾਲ ਦੇ ਦੇਣ ਤੇ ਰੁਪਏ ਲੈ ਲੈਣ। ਜਦ ਉਹ ਟੁਰ ਜਾਵੇ ਤਾਂ ਨਾਮ ਵਿਚ ਲਗ ਪੈਣ। ਜਦ ਫੇਰ ਗਾਹਕ ਆਵੇ ਤਾਂ ਵਣਜ ਕਰ ਲੈਣ, ਉਹ ਟੁਰ ਜਾਵੇ ਤਾਂ ਨਾਮ ਵਿਚ ਲਗ ਪੈਣ। ਇਉਂ ਕਰਦਿਆਂ ਉਨ੍ਹਾਂ ਦਾ ਅਭਿਆਸ ਬਹਿੰਦਿਆਂ ਉਠਦਿਆਂ ਤੇ ਸਾਸ ਗਿਰਾਸ ਨਾਮ ਜਪਣ ਦਾ ਟੁਰ ਪਿਆ। ਪਰ ਸਹਿਜ ਭਾ ਵਿਚ, ਹੱਠ ਕੋਈ ਨਾ, ਜ਼ੋਰ

ਕੋਈ ਨਾ। ਹੁਣ ਇਹ ਅਭਿਆਸ ਦਾ ਅਸਰ ਹੋਣਾ ਸ਼ੁਰੂ ਹੋਇਆ। ਪਹਿਲਾਂ ਤਾਂ ਅਸਰ ਇਹ ਹੋਇਆ ਕਿ ਵਿਹਾਰ ਸਾਫ਼ ਹੋ ਗਿਆ। ਸੌਦੇ ਕਰਨ ਤੇ ਵਕਤ ਗੁਆਉਣ ਦੀ ਬਾਣ ਘਟਦੀ ਘਟਦੀ ਘਟ ਗਈ, ਐਉਂ ਜਾਪੇ ਕਿ ਲੋਕਾਂ ਨਾਲ ਸਿਰ ਖਪਾਉਂਦਿਆਂ ਸਮਾਂ ਬਿਰਥਾ ਜਾ ਰਿਹਾ ਹੈ। ਰਿਜ਼ਕ ਤਾਂ ਸਾਈਂ ਨੇ ਦੇਣਾ ਹੈ, ਆਪਣੇ ਝੂਠ ਕੁਸੱਤ ਦਾ ਤੇ ਝਗੜੇ ਦਾ ਕੀਹ ਲਾਭ ਹੈ, ਸੋ ਹੌਲੇ ਹੌਲੇ ਏਥੇ ਅਪੜ ਗਏ ਕਿ ਹਰ ਸ਼ੈ ਦਾ ਇਕ ਮੁੱਲ ਥਾਪ ਦਿਤਾ, ਨਫ਼ਾ ਘਟਾ ਲਿਆ। ਬਸ ਇਕ ਗੱਲ ਕਰਨੀ, ਨਾ ਆਪਣਾ ਸਿਰ ਖਪੇ ਨਾ ਗਾਹਕ ਦਾ। ਪਹਿਲਾਂ ਤਾਂ ਗਾਹਕੀ ਘਟ ਗਈ ਸੀ, ਲੋਕੀਂ ਨਵੀਂ ਰੌਂਸ ਨੂੰ ਮਾੜਾ ਸਮਝਣ ਲਗ ਪਏ ਸਨ, ਪਰ ਫੇਰ ਸਮਝ ਆਉਣ ਲਗ ਪਈਓ ਨੇ ਕਿ ਇਥੋਂ ਚੀਜ਼ ਸਵੱਲੀ ਮਿਲਦੀ ਹੈ ਤੇ ਸਿਰ ਮੂਲੋਂ ਨਹੀਂ ਖਪਦਾ, ਐਉਂ ਕੁਝ ਸਮਾਂ ਅਉਖੇਰਾ ਲੰਘ ਕੇ ਵਿਸਾਹ ਬਣ ਗਿਆ ਤੇ ਵਿਹਾਰ ਸ਼ੁੱਧ ਹੋ ਗਿਆ। ਨਫ਼ਾ ਘਟ ਸੀ ਪਰ ਵਿਕਰੀ ਵਧ ਗਈ ਤੇ ਐਉਂ ਉਹ ਘਾਟ ਭੀ ਪੂਰੀ ਹੋ ਗਈ। ਉਧਰ ਪਰਮਾਰਥ ਦੀ ਇਕ ਮੰਜ਼ਲ ਤੈਅ ਹੋ ਗਈ ਤੇ ਝੂਠ ਤੋਂ ਖਹਿੜਾ ਛੁਟ ਗਿਆ। ਹੁਣ ਮਨ ਹੋਰ ਸਾਫ਼ ਹੋਣ ਲਗ ਪਿਆ ਤੇ ਮਤਿ ਹੋਰ ਉੱਜਲੀ ਹੋਣ ਲਗ ਪਈ[1]। ਦਿਲ ਹਲਕਾ ਹਲਕਾ ਰਹਿਣ ਲਗ ਪਿਆ ਤੇ ਇਸ ਸੁਆਦ ਦੀ ਕਦਰ ਬੀ ਪੈਣ ਲਗ ਪਈ। ਹੁਣ ਜਦ ਝੂਠ ਨਾ ਰਿਹਾ ਤਾਂ ਛਲ ਕਪਟ ਬੀ ਦੂਰ ਹੋ ਗਏ[2]।

ਅਸਲ ਗੱਲ ਇਹ ਹੈ ਕਿ ਅਭਿਆਸੀ ਨੂੰ ਨਾਮ ਪਹਿਲਾਂ ਸੱਚ ਵਿਚ ਲੈ ਜਾਂਦਾ ਹੈ ਤੇ ਸੱਚ ਦੀ ਬਾਬਤ ਸ੍ਰੀ ਗੁਰੂ ਜੀ ਨੇ ਦਸਿਆ ਹੈ:- **"ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ।"**{ਆਸਾ: ਵਾਰ ਮ: ੧} ਹੋਰ ਸਾਰੀਆਂ ਰੁਚੀਆਂ ਜੋ ਜੀਵ ਨੂੰ ਮਾੜੇ ਕਰਮਾਂ ਵਲ, ਪਾਪਾਂ ਵਲ ਲੈ ਜਾਂਦੀਆਂ ਹਨ, ਸੱਚ ਸਾਫ਼ ਕਰ ਦੇਂਦਾ ਹੈ। ਜਦ ਸੱਚ ਦੀ ਤਾਸੀਰ ਇਹ ਹੁੰਦੀ ਹੈ ਕਿ ਸਾਰੇ ਪਾਪਾਂ ਨੂੰ ਕੱਢ ਦੇਂਦਾ ਹੈ ਤਾਂ ਇਹ ਸਭ ਤੋਂ ਵਡਾ ਸ਼ੁਭ ਆਚਰਣ ਹੈ ਜੋ ਉਚ ਜੀਵਨ ਦੇ ਜਗਜਾਸੂ ਨੂੰ ਧਾਰਨ ਕਰਨਾ ਚਾਹੀਏ। ਇਸੇ ਕਰਕੇ ਦਾਤਾ ਜੀ ਨੇ

---

1. ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥ (ਜਪੁਜੀ)
2. ਇਸ ਪ੍ਰਕਰਣ ਵਿਚ ਇਹਨਾਂ ਮਹਾਂ ਵਾਕਾਂ ਦਾ ਭਾਵ ਆ ਰਿਹਾ ਹੈ:-
   'ਸਤ ਸੰਤੋਖਿ ਰਹਹੁ ਜਨ ਭਾਈ॥ ਖਿਮਾ ਗਹਹੁ ਸਤਿਗੁਰੂ ਸਰਣਾਈ॥
   ਆਤਮੁ ਚੀਨਿ ਪਰਾਤਮੁ ਚੀਨਹੁ ਗੁਰਸੰਗਤਿ ਇਹੁ ਨਿਸਤਾਰਾ ਹੈ॥' (ਮਾਰੂ ਸੋਹਲੇ ਮ:1)



ਫੁਰਮਾਇਆ ਸੀ:- **"ਸਚਹੁ ਓਰੈ ਸਭੁ ਕੋ ਉਪਰ ਸਚੁ ਆਚਾਰੁ"** {ਸਿਰੀ: ਮ: ੧, ਪੰ. ੬੨} ਸਾਰੇ ਹੋਰ ਆਚਾਰ ਸੱਚ ਤੋਂ ਉਰੇ ਹਨ, ਸਾਰੇ ਆਚਾਰਾਂ ਦੇ ਸਿਰ ਆਚਾਰ ਸੱਚ ਹੈ, ਪਰ ਸੱਚ ਕੀਕੂੰ ਆਉਂਦਾ ਹੈ? ਨਾਮ ਅਭਿਆਸ ਨਾਲ, ਬਾਣੀ ਦੇ ਵੀਚਾਰ ਨਾਲ, ਸਤਿਸੰਗ ਨਾਲ। ਜੋ ਲੋਕ ਆਖਣ ਅਸੀਂ ਨਾਮ ਜਪਦੇ ਹਾਂ, ਗਲੇ ਮਾਲਾ ਵੀ ਪਾਈਆਂ ਹੋਣ, ਤੇ ਨਾਲ ਝੂਠ ਦੇ ਪ੍ਰੇਮੀ ਬੀ ਹੋਣ ਤਾਂ ਸਮਝ ਲਓ ਕਿ ਜਾਂ ਤਾਂ ਏਹ ਜਪਦੇ ਨਹੀਂ, ਐਵੇਂ ਗੱਲਾਂ ਮਾਰਦੇ ਹਨ ਯਾ ਅਜੇ ਨਾਮ ਇਨ੍ਹਾਂ ਨੂੰ ਪੋਹਿਆ ਨਹੀਂ, ਮੈਲ ਦੇ ਕੱਟ ਇਨ੍ਹਾਂ ਦੇ ਮਨ ਤੇ ਅਜੇ ਬੜੇ ਹਨ।

ਕਈ ਦਾਨੇ ਆਖਦੇ ਹਨ ਕਿ ਪਹਿਲਾਂ ਆਚਰਨ ਸ਼ੁਧ ਕਰੋ ਤਾਂ ਨਾਮ ਜਪੋ। ਓਹ ਸੱਚ ਆਖਦੇ ਹਨ, ਪਾਪ ਕਰੀ ਜਾਣਾ, ਢੀਠ ਹੋਈ ਜਾਣਾ ਤੇ ਨਾਮ ਰਟਣਾ ਕੋਈ ਸ਼ੋਭਾ ਵਾਲੀ ਗੱਲ ਨਹੀਂ। ਪਰ ਇਕ ਵੀਚਾਰ ਸ੍ਰੀ ਗੁਰੂ ਨਾਨਕ ਜੀ ਨੇ ਬਖ਼ਸ਼ੀ ਹੈ, ਉਹ ਸਮਝ ਲੈਣੀ ਬੀ ਸੱਚੇ ਜਗਜਾਸੂ ਲਈ ਜ਼ਰੂਰੀ ਹੈ, ਉਹ ਇਹ ਹੈ ਕਿ ਨਾਮ ਰੰਗ ਬੀ ਹੈ ਤੇ ਸਾਬਣ ਬੀ ਹੈ। ਇਸ ਦਾ ਭਾਵ ਇਉਂ ਸਮਝ ਪੈਂਦਾ ਹੈ ਕਿ ਇਕ ਸਾਡਾ ਮਨ ਹੈ ਇਕ ਸਾਡੀ ਮਤਿ ਹੈ। ਜੇ ਮਨ ਮੈਲਾ ਹੋਇਆ ਹੈ ਤਾਂ ਮਤਿ ਉਸ ਨੂੰ ਧੋ ਲੈਂਦੀ ਹੈ, ਪਰ ਜਦ ਸਾਡਾ ਮਨ ਇੰਨਾ ਮੈਲਾ ਹੋਵੇ ਕਿ ਮਤਿ ਦਾ ਰੁਖ਼ ਹੀ ਪਾਪਮਈ ਹੋ ਜਾਵੇ ਤਾਂ ਔਖ ਵਧ ਜਾਂਦਾ ਹੈ, ਕਿਉਂਕਿ ਮਤਿ ਨੇ ਤਾਂ ਮਨ ਨੂੰ ਅਕਲ ਦੇਣੀ ਤੇ ਸਿੱਧੇ ਰਾਹ ਟੋਰਨਾ ਸੀ, ਪਰ ਜਦ ਮਤਿ ਪਾਪਾਂ ਨਾਲ ਭਰ ਜਾਵੇ ਤਾਂ ਕੀਹ ਕਰੇ? ਤਾਂ ਦਾਤਾ ਜੀ ਨੇ ਫੁਰਮਾਇਆ ਕਿ ਜੀਕੂੰ ਮਾਮੂਲੀ ਮੈਲ ਪਾਣੀ ਨਾਲ ਲਹਿ ਜਾਂਦੀ ਹੈ, ਪਰ ਕਪੜਿਆਂ ਨੂੰ ਲਗੀ ਕਰੜੀ ਮੈਲ ਸਾਬਣ ਨਾਲ ਲਹਿੰਦੀ ਹੈ, ਤਿਵੇਂ ਮਤਿ ਵਿਚੋਂ ਪਾਪਾਂ ਦੀ ਮੈਲ ਨਾਮ ਨਾਲ ਉਤਰਦੀ ਹੈ[1]। ਮਾਮੂਲੀ ਮੈਲ ਪਾਣੀ ਲਾਹ ਦੇਂਦਾ ਹੈ, ਕਰੜੀ ਮੈਲ ਸਾਬੁਣ। ਤਿਵੇਂ ਮਾਮੂਲੀ ਮੈਲ ਮਤਿ ਦੀ ਵੀਚਾਰ ਨਾਲ ਕੁਛ ਲਹਿ ਸਕਦੀ ਹੈ, ਪਰ ਮਤਿ ਦੀ ਮੈਲ ਨਾਮ ਲਾਹੁੰਦਾ ਹੈ। ਮੈਲ ਲਾਹ ਕੇ ਨਾਮ ਹੀ ਮਨ ਤੇ ਮਤਿ ਨੂੰ ਰੱਬੀ ਰੰਗ ਚਾੜ੍ਹਦਾ ਹੈ[2]। ਜਦੋਂ ਨਾਮ ਨਾਲ ਕੂੜੇ ਦੀ ਮੈਲ

---

1. ਭਰੀਐ ਮਤਿ ਪਾਪਾ ਕੈ ਸੰਗਿ। ਓਹੁ ਧੋਪੈ ਨਾਵੈ ਕੈ ਰੰਗਿ॥ (ਜਪੁਜੀ)
2. ਪੰਚਮ ਸਤਿਗੁਰੂ ਜੀ ਦਾ ਫੁਰਮਾਨ ਹੈ:- 'ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ'। ਨਾਲ ਹੀ ਦਸਦੇ ਹਨ ਕਿ ਜਦ ਮੈਲ ਲਹਿ ਗਈ ਨਾਮ ਫਿਰ ਅੰਮ੍ਰਿਤ ਵਾਂਙੂ ਰਸ ਦਾਤਾ ਹੋ ਜਾਂਦਾ ਹੈ, ਸੋ ਦੂਸਰੀ ਤੁਕ ਵਿਚ ਦਸਦੇ ਹਨ:-
   'ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ'॥ (ਸੁਖਮਨੀ, 1-4).

ਲਹਿੰਦੀ ਹੈ, ਸੱਚ ਉਥੇ ਆ ਜਾਂਦਾ ਹੈ। ਨਾਮ ਨਾਲ ਹੀ ਸੱਚ ਆਉਂਦਾ ਹੈ। ਸੱਚ ਨਾਲ ਮਨ ਨਿਰਮਲ ਹੁੰਦਾ ਹੈ, ਫਿਰ ਨਾਮ ਨਾਲ ਹੀ ਮਨ ਸਾਈਂ ਨਾਲ ਜੁੜਦਾ ਹੈ, ਨਾਮ ਨਾਲ ਹੀ ਪਰਮ-ਪਦ ਮਿਲਦਾ ਹੈ, ਸੋ ਨਾਮ ਹੀ ਮੈਲ ਲਾਹੁੰਦਾ ਹੈ, ਨਾਮ ਹੀ ਰੰਗ ਰਸ ਦੇਂਦਾ ਹੈ। ਗੁਰੂ ਬਾਬਾ ਜੀ ਨੇ ਇਉਂ ਫੁਰਮਾਇਆ ਹੈ:-

**"ਨਾਮੇ ਰਾਤੇ ਹਉਮੈ ਜਾਇ॥**
**ਨਾਮਿ ਰਤੇ ਸਚਿ ਰਹੇ ਸਮਾਇ॥**
**ਨਾਮਿ ਰਤੇ ਜੋਗ ਜੁਗਤਿ ਬੀਚਾਰੁ॥**
**ਨਾਮ ਰਤੇ ਪਾਵਹਿ ਮੋਖ ਦੁਆਰੁ॥**
**ਨਾਮਿ ਰਤੇ ਤ੍ਰਿਭਵਣ ਸੋਝੀ ਹੋਇ॥**
**ਨਾਨਕ ਨਾਮਿ ਰਤੇ ਸਦਾ ਸੁਖੁ ਹੋਇ।"**

{ਰਾਮ: ਮ: ੧ ਸਿਧ ਗੋਸਟਿ-੩੨, ਪੰ. ੯੪੧}

ਅਰਥਾਤ ਜਦ ਮੈਲ ਲੱਥੀ, ਅੰਦਰ 'ਹੈ' ਦਾ ਭਾਵ ਟਿਕ ਗਿਆ, ਮਨ ਜੁੜ ਗਿਆ ਤੇ ਸਾਈਂ ਨਾਲ ਜੁੜ ਗਿਆ ਤਾਂ ਮੋਖ ਹੋ ਗਈ। ਫਿਰ ਉਸ ਬੁੱਧੀ ਦਾ ਮਾਲਕ ਹੋ ਗਿਆ ਜੋ ਪਰਮੇਸ਼ਰ ਨੂੰ ਲਖਦੀ ਹੈ, ਜਾਂ ਕਹੋ ਕਿ ਦਿੱਭ ਦ੍ਰਿਸ਼ਟੀ ਹੋ ਗਈ। ਇਸ ਤਰ੍ਹਾਂ ਨਾਮ ਸਾਰੇ ਕਾਰਜ ਸੁਆਰਦਾ ਹੈ, ਪਰ ਨਾਮ ਦਾ ਉਪਾਸ਼ਕ ਜਦੋਂ ਪਹਿਲੇ ਦਰਜੇ ਵਿਚ ਹੈ, ਅਰਥਾਤ ਜਦ ਮਤਿ ਵਿਚੋਂ ਮੈਲ ਧੋ ਰਿਹਾ ਹੈ ਤਾਂ ਮੈਲ ਵਾਲੇ ਦਿਲ ਨਾਲ ਹੀ ਨਾਮ ਜਪਦਾ ਹੈ, ਜੋ ਮੈਲ ਨੂੰ ਕੱਟਦਾ ਹੈ। ਉਸ ਦਾ ਤੇ ਪਾਪਾਂ ਵਿਚ ਕਠੋਰ ਹੋ ਗਏ ਆਦਮੀ ਦਾ ਇਹ ਫ਼ਰਕ ਹੈ ਕਿ ਕਠੋਰ ਪੁਰਖ ਪਾਪ ਕਰਦਾ ਹੈ ਤੇ ਖ਼ੁਸ਼ ਹੁੰਦਾ ਤੇ ਹੋਰ ਕਰਦਾ ਤੇ ਕਹਿ ਛਡਦਾ ਹੈ ਕੋਈ ਡਰ ਨਹੀਂ। ਨਾਮ ਅਭਿਆਸੀ ਬਾਣੀ ਦੇ ਵੀਚਾਰ ਤੇ ਸਤਿਸੰਗ ਦੇ ਉੱਤਮ ਨਮੂਨੇ ਤੇ ਟੁਰਦਾ ਹੈ, ਉਹ ਜਦ ਮੈਲੀ ਮਤਿ ਦੀ ਪ੍ਰੇਰਨਾ ਨਾਲ ਭੁੱਲ ਕਰ ਬੈਠਦਾ ਹੈ ਤਾਂ ਉਦਾਸ ਹੁੰਦਾ ਹੈ ਤੇ ਝੱਟ ਪ੍ਰਣ ਕਰਦਾ ਹੈ ਕਿ ਫੇਰ ਐਸਾ ਨਹੀਂ ਕਰਨਾ। ਦੂਜੇ ਪਾਸੇ ਅਰਦਾਸ ਕਰਦਾ ਹੈ ਕਿ ਹੇ ਵਾਹਿਗੁਰੂ! ਮੇਰੇ ਵਿਚ ਬਲ ਭਰ ਜੋ ਮੈਂ ਫੇਰ ਨਾ ਡਿੱਗਾਂ। ਤੀਜੇ ਪਾਸੇ ਸਤਿਸੰਗ ਦਾ ਭੈ ਮੰਨਦਾ ਹੈ, ਗੁਰਮੁਖ ਦਾ ਲਿਹਾਜ਼ ਖਾਂਦਾ ਹੈ ਕਿ ਐਸੇ ਕੰਮ ਕਰ ਕੇ ਮੈਂ ਸਤਿਸੰਗ ਨੂੰ ਕੀਹ ਮੂੰਹ ਦਿਆਂਗਾ। ਚੌਥੇ ਜੋ ਨਾਮ ਜਪਿਆ ਜਾ ਰਿਹਾ ਹੁੰਦਾ ਹੈ ਉਹ ਮਨ ਵਿਚੋਂ ਮੈਲ ਨਾਲੋ ਨਾਲ ਕੱਟ ਰਿਹਾ ਹੁੰਦਾ

 

ਹੈ[1], ਜਿਸ ਕਰਕੇ ਦਿਨੋਂ ਦਿਨ ਮਨ ਦੀ ਪਾਪਾਂ ਵਾਲੀ ਰੁਚੀ ਦੁਰਬਲ ਪੈਂਦੀ ਜਾਂਦੀ ਹੈ ਤੇ ਉਥੇ ਝੂਠ, ਕੁਸੱਤ, ਛਲ ਤੇ ਬਨਾਵਟ ਦੀ ਥਾਂ ਸੱਚ ਤੇ ਅਸਲੀਅਤ ਮੱਲੀ ਜਾਂਦੇ ਹਨ[2]। ਸੱਚ ਜੋ ਨਾਮ ਨਾਲ ਅੰਦਰ ਪ੍ਰਵੇਸ਼ ਕਰਦਾ ਹੈ ਉਹ ਪਹਿਲਾਂ ਆਪਣੇ ਆਪ ਨੂੰ ਝੂਠ ਨਾ ਬੋਲਣ ਵਿਚ ਪ੍ਰਗਟ ਕਰਦਾ ਹੈ। ਮਨ ਝੂਠ ਬੋਲਣੋਂ ਸੰਕੋਚ ਕਰਣ ਲੱਗ ਜਾਂਦਾ ਹੈ, ਫੇਰ ਮਨ ਸੱਚ ਕਹਿਣੀ ਵਿਚ ਆ ਜਾਂਦਾ ਹੈ, ਫੇਰ ਸੱਚ 'ਕਹਿਣੀ' ਤੋਂ ਅਗੇਰੇ ਪ੍ਰਵੇਸ਼ ਕਰਦਾ ਹੈ: ਅਭਿਆਸੀ ਦਾ ਦਿਲ ਸੱਚਾ ਹੋ ਜਾਂਦਾ ਹੈ:

**"ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥**
**ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥"**

ਜਦ ਰਿਦਾ ਸੱਚਾ ਹੋ ਗਿਆ ਤਾਂ ਸੱਚ ਨਾਲ ਪਿਆਰ ਪੈ ਜਾਂਦਾ ਹੈ:-

**'ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥'**

(ਆਸਾ ਵਾਰ, ਪੰ. ੪੬੮)

ਫੇਰ ਅੰਤਰ ਆਤਮੇ ਸੱਚ ਤਜਰਬੇ ਵਿਚ ਆਉਂਦਾ ਹੈ। ਉਹ ਕੀਕੂੰ ? ਕਿ ਨਾਮ ਅੰਦਰ 'ਹੈ' ਦਾ ਭਾਵ ਦ੍ਰਿੜ੍ਹਾਉਂਦਾ ਹੈ। ਹਾਂ, ਨਾਮ ਦੇ ਅਭਯਾਸੀ ਨੂੰ ਨਾਮ ਦਾ ਫਲ ਇਹ ਲਗਦਾ ਹੈ ਕਿ ਇਕ 'ਹੈ' ਦਾ ਭਾਵ ਅਰਥਾਤ 'ਸਤਯ' ਦੀ ਪ੍ਰਤੀਤੀ ਅੰਦਰ ਬੱਝ ਜਾਂਦੀ ਹੈ, ਜਿਸ ਨੂੰ ਦਾਤਾ ਜੀ ਨੇ ਐਉਂ ਦਸਿਆ ਹੈ:

**"ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥**
**ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥**
**ਧਰਤਿ ਕਾਇਆ ਸਾਧਿਕੈ ਵਿਚਿ ਦੇਇ ਕਰਤਾ ਬੀਉ॥"**

(ਆਸਾ ਵਾਰ, ਪੰ. ੪੬੮)

ਇਸ ਤਰ੍ਹਾਂ ਅੰਤਰਿ ਆਤਮੇ ਜਦ ਨਾਮ ਟਿਕ ਜਾਏਗਾ, ਜੀਵ ਦੇ ਪਰਮਾਤਮਾ ਜੀ ਦੇ ਨਾਲ ਜੁੜਨ ਦੀ ਹਾਲਤ ਪੈਦਾ ਹੋ ਜਾਏਗੀ ਤੇ ਮਨ ਵਿਚ ਸੁਖ ਉਪਜੇਗਾ, ਫਿਰ ਉਸ ਨੂੰ ਬਾਹਰ-ਮੁਖ ਭਾਗ ਕੀਹ ਲੱਗੇਗਾ ? ਕਿ ਸੱਚੀ ਮੱਤ ਸਤਿਗੁਰੂ ਦੀ ਉੱਤਮ ਲਗੇਗੀ ਤੇ ਉਸ ਦੇ ਅਮਲ ਸੱਚ ਵਾਲੇ ਹੋਣਗੇ

---

1. ਮਨੁ ਮੇਰੋ ਗਜ ਜਿਹਵਾ ਮੇਰੀ ਕਾਤੀ॥
   ਮਪਿ ਮਪਿ ਕਾਟਉ ਜਮ ਕੀ ਫਾਸੀ॥ (ਆਸਾ ਸ੍ਰੀ ਨਾਮ ਦੇਵ ਜੀ-3)
2. ਅਨਦਿਨੁ ਸੂਚੇ ਹਰਿ ਗੁਣ ਸੰਗਾ॥ (ਆਸਾ ਮ:1-17)

ਅਰ ਓਹ ਅਮਲ ਆਪਣੇ ਆਪ ਨੂੰ ਕਰਨੀ ਵਿਚ ਪ੍ਰਗਟ ਕਰਨਗੇ, ਜੈਸਾ ਕਿ ਭਾਵ ਹੈ।

**"ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥**
**ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥"**

(ਆਸਾ ਵਾਰ, ਪੰ. ੪੬੮)

ਅਰਥਾਤ ਸੱਚ ਦੀ ਤਾਸੀਰ ਮਨ ਨੂੰ ਨਿਰਮਲ ਕਰ ਕੇ ਟਿਕਾਉ ਵਿਚ ਰੱਖ ਕੇ ਉਸਦੇ ਅਮਲਾਂ ਵਿਚ ਦਇਆ ਦਾ ਵਾਸਾ ਕਰਾ ਦੇਵੇਗੀ। ਸਭ ਤੋਂ ਅਖੀਰ ਸੱਚ ਦਾ ਅਸਰ ਆਤਮਾ ਵਿਚ ਨਿਵਾਸ ਹੈ:-

**"ਸਚੁ ਤਾ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ।"**

{ਵਾਰ ਆਸਾ ਮ:੧-੧੦, ਪੰ. ੪੬੮}

ਆਤਮ ਰੂਪੀ ਤੀਰਥ ਤੇ ਟਿਕ ਜਾਣਾ ਸੱਚ ਹੈ। ਹੁਣ ਦੇਖੋ, 'ਆਤਮ ਵਸਤੂ' ਦੀ ਪ੍ਰਾਪਤੀ ਦਾ ਨਾਮ ਹੋ ਗਿਆ ਸੱਚ। ਸੋ ਝੂਠ ਬੋਲਣ ਦੇ ਬਚਾਉ ਤੋਂ ਟੁਰ ਕੇ ਆਤਮ ਤੀਰਥ ਦੇ ਨਿਵਾਸ ਤਕ ਸਾਰਾ ਸੱਚ ਹੈ। ਅੰਤ ਵਿਚ ਸਤਿਗੁਰੂ ਨੇ ਪ੍ਰਮਾਤਮਾ ਦਾ ਸਰੂਪ ਵੀ ਸੱਚ ਹੀ ਕਿਹਾ ਹੈ।*

ਸੋ ਨਾਮ ਦਾ ਅਸਰ ਹੈ ਪਹਿਲਾਂ ਮਤ ਨੂੰ ਪਾਪਾਂ ਤੋਂ ਉੱਜਲ ਕਰਨਾ ਤੇ ਫੇਰ ਨਾਮੀ ਵਿਚ ਲੈ ਜਾਣਾ ਤੇ ਨਾਮ ਦੇ ਕੰਮ ਕਰਨ ਦਾ ਅਰਥਾਤ ਅੰਦਰ ਅਸਰ ਕਰਨ ਦਾ ਤਰੀਕਾ ਉਪਰ ਦੱਸਿਆ ਹੈ। ਕਈ ਨਾ ਜਾਣਨਹਾਰ ਲੋਕੀਂ ਨਾਮ ਨੂੰ ਆਖਦੇ ਹਨ ਘੜੀ ਮੁੜੀ ਰਟਨ ਕਰਨ ਦਾ ਕੀ ਲਾਭ ਹੈ? ਓਹ ਨਾਮ ਨੂੰ ਰਟਨ ਮਾਤ੍ਰ ਸਮਝਦੇ ਹਨ। 'ਨਾਮ' ਰਟਨ ਤੋਂ ਲੈ ਕੇ ਸਾਈਂ ਪੁੱਜਣ ਤਕ ਸਾਰਾ ਅੰਤਰ ਆਤਮੇ ਉੱਚ ਜੀਵਨ ਦੀ ਪ੍ਰਾਪਤੀ ਦਾ ਨਾਮ ਹੈ ਤੇ ਬਾਹਰ ਉੱਚ ਵਰਤਾਉ ਦਾ ਅਮਲ ਵਿਚ ਆਉਣਾ ਹੈ, ਅਰਥਾਤ ਅੰਦਰ ਉੱਚ ਜੀਵਨ ਦੀ ਪ੍ਰਤੀਤੀ, ਅਨੁਭਵ ਅਤੇ ਬਾਹਰ ਉੱਚ ਜੀਵਨ ਦੇ ਅਮਲ। ਪਹਿਲਾਂ ਤਾਂ ਰਟਨ ਹੀ ਹੈ। ਸਾਰੇ ਵਿਦਵਾਨਾਂ ਨੇ ਵਿਦਯਾ ਰਟਨ ਨਾਲ ਹੀ ਪਾਈ ਹੈ। ਰਟਨ ਨਾਲ ਰਟੇ ਜਾਣ ਵਾਲੇ ਪਦਾਂ ਦਾ ਅਸਰ ਮਨ ਤੇ ਪੈਂਦਾ ਹੈ ਤੇ ਅੰਦਰ ਸਿੰਜਰਦਾ ਹੈ, ਕਿਉਂਕਿ ਰਟਨ ਕਰਨ ਵਾਲਾ ਮਨੁੱਖ ਹੁੰਦਾ ਹੈ, ਮੁਰਦਾ ਮਸ਼ੀਨ

---

* ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ (ਜਪੁਜੀ)
ਪੁਨਾ: ਸਤਿਗੁਰੂ ਮਿਲਿਐ ਸਚੁ ਪਾਇਆ.....॥ (ਵਾਰ ਆਸਾ ਮ: 1)



ਨਹੀਂ ਹੁੰਦਾ ਕਿ ਉਸ ਤੇ ਅਸਰ ਨਾ ਪਵੇ। ਮਨ ਵਾਲਾ, ਬੁੱਧੀ ਵਾਲਾ ਜਦ ਰਟਦਾ ਹੈ ਤਾਂ ਰਟਨ ਦਾ ਭਾਵ ਮਨ ਪਰ ਸੁਤੇ ਹੀ ਪੈਂਦਾ ਹੈ, ਉਸ ਨੂੰ ਉਪਦੇਸ਼ ਮਿਲਦਾ ਹੈ ਕਿ ਇਹ ਨਾਮ ਕਿਸ ਦਾ ਹੈ ਤੇ ਕਿਉਂ ਜਪਣਾ ਹੈ, ਤਾਂ ਤੇ ਉਹ ਸਮਝ ਕੇ ਇਹ ਪ੍ਰਯੋਜਨ ਅੰਦਰ ਲੈ ਕੇ ਨਾਮ ਜਪਦਾ ਹੈ, ਉਸਨੂੰ ਆਗਯਾ ਹੁੰਦੀ ਹੈ ਸਤਿਸੰਗ ਦੀ ਕਿ ਖਿਆਲ ਨੂੰ ਧਾਵਨ ਤੋਂ ਵਰਜਣਾ ਹੈ ਤੇ ਜਿਸ ਦਾ ਨਾਮ ਲੈ ਰਹੇ ਹੋ ਉਸ ਵਲ ਮੋੜ ਮੋੜ ਕੇ ਮਨ ਨੂੰ ਲਾਉਣਾ ਹੈ। ਸੋ ਇਉਂ ਇਹ ਰਟਨ ਮਨ ਦੀ ਖ਼ਿਆਲ ਸ਼ਕਤੀ ਨੂੰ ਹੋਰਥੋਂ ਵਰਜਦਾ ਤੇ ਆਪਣੇ ਵਿਚ ਜੋੜਦਾ ਰਹਿੰਦਾ ਹੈ, ਐਉਂ ਰਟਨ ਕਹੋ ਯਾ ਜਪ ਕਹੋ, ਉਹ ਸਿਮਰਨ ਹੋ ਜਾਂਦਾ ਹੈ। ਅਰਥਾਤ ਨਾਮ ਸਿੰਮ੍ਰਤੀ ਵਿਚ ਪਰਵੇਸ਼ ਕਰ ਜਾਂਦਾ ਹੈ। ਫਿਰ 'ਸਾਈਂ' ਹੈ, ਇਹ ਭਾਵ ਸਾਡੀ ਯਾਦ ਵਿਚ ਪਰਵੇਸ਼ ਕਰ ਜਾਂਦਾ ਹੈ। ਸਿਮਰਨ ਦਾ ਅਰਥ ਹੈ 'ਯਾਦ' ਪਰ ਸਿਮਰਨ ਦਾ ਅਰਥ 'ਪਿਆਰ ਵਾਲੀ ਯਾਦ' ਹੈ, ਕਿਉਂਕਿ ਇਸ ਪਦ ਤੇ ਧਾਤੂ 'ਸਮ੍ਰੀ' ਦੇ ਅਰਥ ਹੈਨ ਪਿਆਰ ਕਰਨਾ ਤੇ ਯਾਦ ਕਰਨਾ। ਪਿਆਰ ਦਾ ਤੇ ਯਾਦ ਦਾ ਬੜਾ ਨੇੜੇ ਦਾ ਸੰਬੰਧ ਹੈ। ਪਿਆਰੇ ਦਾ ਪਿਆਰ ਸਦਾ ਸਾਡੇ ਅੰਦਰ 'ਯਾਦ' ਦਾ ਰੂਪ ਲੈ ਕੇ ਵਸਦਾ ਹੈ। ਪਿਆਰ ਕਰਨ ਵਾਲਾ ਉਹ ਹੈ ਜੋ ਵੱਧ ਤੋਂ ਵੱਧ ਪ੍ਰੀਤਮ ਦੀ ਯਾਦ ਵਿਚ ਵੱਸਦਾ ਹੈ। ਇਸ ਤਰ੍ਹਾਂ ਜਦ ਸਤਿਕਾਰ ਦਾ, ਉੱਚਤਾ ਦਾ ਭਾਵ ਲੈ ਕੇ, ਗੁਣਾਂ ਦੇ ਸਮੂਹ ਦਾ ਭਾਵ ਅੰਦਰ ਰੱਖ ਕੇ, ਉਸ ਨੂੰ ਯਾਦ ਕਰੀਦਾ ਹੈ ਤਾਂ ਉਹ ਪਿਆਰ ਹੀ ਤਾਂ ਹੁੰਦਾ ਹੈ। ਸੋ ਯਾਦ ਕਰਨੇ ਨਾਲ ਜੀਵ ਪਿਆਰ ਵਿਚ ਪਰਵੇਸ਼ ਕਰਦਾ ਹੈ। ਐਉਂ ਸਿਮਰਣ ਕਰਦਿਆਂ ਨਾਮ ਪਹਿਲਾਂ ਨਾਮੀ ਦੇ 'ਹੈ' ਭਾਵ ਵਿਚ ਲੈ ਜਾਂਦਾ ਹੈ, ਫੇਰ ਪ੍ਰੇਮ ਭਾਵ ਵਿਚ ਲੈ ਜਾਂਦਾ ਹੈ।* ਦੇਖੋ, ਵੀਚਾਰ ਕਰੋ, ਹਰ ਕੋਈ ਕਹਿ ਛਡਦਾ ਹੈ 'ਰੱਬ ਹੈ', ਪਰ ਇਹ 'ਹੈ' ਕਥਨੀ ਮਾਤ੍ਰ ਹੈ। ਪਰ ਨਾਮੀ ਪੁਰਖ ਦੇ ਅੰਦਰ 'ਰੱਬ ਹੈ' ਇਕ ਲਗਾਤਾਰੀ ਭਾਵ ਦ੍ਰਿੜ੍ਹ ਹੋ ਜਾਂਦਾ ਹੈ ਤੇ ਫੇਰ ਇਸ ਵਿਚ ਉਸ ਨੂੰ ਰਾਗ ਯਾ ਪ੍ਰੇਮ ਹੋ ਜਾਂਦਾ ਹੈ। ਰਾਗ ਯਾ ਪ੍ਰੇਮ ਹੀ (ਸਜੀਵਾਂ) ਜਿੰਦ ਵਾਲਿਆਂ ਲੋਕਾਂ ਨੂੰ ਮਿਲਾਉਂਦਾ ਹੈ। ਐਉਂ ਨਾਮ ਨਾਮੀ ਨਾਲ ਮੇਲ ਦੇਂਦਾ ਹੈ। 'ਨਾਮ'

---

* ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲਿਆ॥
(ਗਉ: ਪੂ: ਛੰਤ ਮ:1, ਪੰ. 262)

ਰਟਨ ਤੋਂ ਤੁਰ ਕੇ ਨਾਮੀ ਦੇ ਮਿਲਾਪ ਤਕ ਨਾਮ ਹੀ ਲੈ ਜਾਂਦਾ ਹੈ।* ਫਿਰ ਜਗਤ ਕਹਿੰਦਾ ਸੁਣੀਂਦਾ ਹੈ ਕਿ ਹਰ ਛਿਨ ਸਾਈਂ ਚਿੰਤਨ ਦਾ ਗਲਾਵਾਂ ਕੌਣ ਗਲੇ ਪਾ ਲਏ? ਪਰ ਵੀਚਾਰ ਕੇ ਦੇਖੋ ਕਿ ਚਿੰਤਨ ਦਾ ਗਲਾਵਾਂ ਤਾਂ ਹਰ ਛਿਨ ਸਭ ਦੇ ਗਲੇ ਪਿਆ ਹੀ ਹੋਇਆ ਹੈ, ਕੌਣ ਹੈ ਜੋ ਹਰ ਛਿਨ ਕੁਛ ਨਾ ਕੁਛ ਨਹੀਂ ਸੋਚ ਰਿਹਾ ਤੇ ਚਿੰਤਨ ਕਰ ਰਿਹਾ? ਇਥੋਂ ਤਾਈਂ ਕਿ ਨੀਂਦ ਵਿਚ ਵੀ ਚਿੰਤਨ ਤੋਂ ਛੁਟਕਾਰਾ ਨਹੀਂ। ਇਸੇ ਕਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ:

**"ਚਿੰਤਤ ਹੀ ਦੀਸੈ ਸਭੁ ਕੋਇ॥"**

{ਰਾਮ: ਮ: ੧, ਦ:ਓ:-੨੩}

ਅਰਥਾਤ ਚਿੰਤਨ ਵਿਚ ਸਭ ਕੋਈ ਹੈ, ਪਰ ਦੇਖੋ ਸਭ ਕੋਈ ਦੁਖੀ ਹੈ, ਕਿਉਂਕਿ ਹਰ ਕੋਈ ਚਿੰਤਨ ਵਿਚ ਹੈ। ਹਰ ਕਿਸੇ ਦਾ ਚਿੰਤਨ ਕੈਸਾ ਹੈ? ਉਹ ਅਨੇਕ ਚਿੰਤਨ ਹੈ ਅਰ ਉਸ ਚਿੰਤਨ ਨਾਲ ਮਨ ਦੀ ਰਗੜ; ਹਰਖ, ਸ਼ੋਕ, ਦੁਖ, ਸੁਖ, ਈਰਖ਼ਾ, ਵਾਦ, ਸ੍ਵਾਰਥ, ਵੈਰ, ਡਰ, ਆਦਿ ਭਾਵਾਂ ਨਾਲ ਪੈਂਦੀ ਹੈ, ਅਰਥਾਤ ਮਨ ਨੀਵੇਂ ਤੇ ਮਾਮੂਲੀ ਸ੍ਵਾਰਥ ਵਾਲੇ ਭਾਵਾਂ ਨਾਲ ਰਗੜਾਂ ਖਾਂਦਾ ਹੈ, ਇਸ ਕਰਕੇ ਸੁਖੀ ਨਹੀਂ ਹੁੰਦਾ, ਤਾਂ ਤੇ ਸਤਿਗੁਰ ਜੀ ਨੇ ਫੁਰਮਾਇਆ: **'ਚੇਤਹਿ ਏਕੁ ਤਹੀ ਸੁਖੁ ਹੋਇ।'**{ਰਾਮ: ਮ: ੧} ਅਰਥਾਤ ਜੇ ਇਕ ਵਾਹਿਗੁਰੂ ਦਾ ਚਿੰਤਨ ਕਰੇ ਤਾਂ ਸੁਖੀ ਹੋ ਜਾਏਗਾ, ਕਿਉਂਕਿ ਇਕ ਜੋ ਵਾਹਿਗੁਰੂ ਹੈ ਉਹ ਸੁਖ ਸਰੂਪ ਹੈ, ਉਹ ਰਸ ਸਰੂਪ ਹੈ, ਉਹ ਪ੍ਰੇਮ ਸਰੂਪ ਹੈ, ਉਹ ਦਾਤਾ ਹੈ, ਪਾਲਣਹਾਰ ਹੈ, ਸਦਾ ਥਿਰ ਹੈ, ਸਦਾ ਮੁਕਤਿ ਹੈ, ਸਦਾ ਅਨੰਦ ਹੈ। ਜਦ ਐਸੇ ਸ਼ੁਭ 'ਏਕੇ' ਦਾ ਚਿੰਤਨ ਕਰੇਗਾ ਤਾਂ ਅੰਦਰੋਂ ਇਨ੍ਹਾਂ ਭਾਵਾਂ ਨਾਲ ਮਨ ਦੀ ਰਗੜ ਹੋਵੇਗੀ। ਮੈਲ ਨਾਲ ਰਗੜਿਆਂ ਮੈਲ ਲਗਦੀ ਹੈ, ਰੰਗ ਨਾਲ ਰਗੜਿਆਂ ਰੰਗ ਚੜ੍ਹਦਾ ਹੈ। ਸੋ ਸਾਡਾ ਮਨ 'ਏਕ ਚਿੰਤਨ' ਨਾਲ ਸ਼ੁਭ ਗੁਣਾਂ, ਸ਼ੁਭ ਭਾਵਾਂ, ਸ਼ੁਭ ਸਰੂਪ ਵਾਹਿਗੁਰੂ ਨਾਲ ਲਗ ਲਗ ਕੇ, ਸੁਖ ਦੀ ਛੋਹ ਲੈ ਲੈ ਕੇ ਸੁਖ ਸਰੂਪ ਹੋ ਜਾਏਗਾ, ਏਸੇ ਕਰ ਕੇ ਦਾਤਾ ਜੀ ਨੇ ਫੁਰਮਾਇਆ: **"ਚੇਤਹਿ ਏਕੁ ਤਹੀ ਸੁਖੁ ਹੋਇ।"** {ਰਾਮ: ਮ: ੧} ਇਹ

---

* ਨਾਨਕ ਨਾਮੁ ਨ ਛੋਡੈ ਸਾਧਨ ਨਾਮਿ ਸਹਜਿ ਸਮਾਣੀਆ॥ (ਗਉੜਪੀ ਮ:1 ਛੰਤ) ਪਹਿਲੇ 'ਨਾਮ' ਦਾ ਅਰਥ ਵਾਹਿਗੁਰੂ ਨਾਮ ਹੈ ਤੇ ਦੂਜੇ 'ਨਾਮਿ' ਦਾ ਅਰਥ ਨਾਮੀ ਸ੍ਰੀ ਅਕਾਲ ਪੁਰਖ ਜੀ ਹੈ।'



ਸੁਖ ਸਰੂਪਤਾ ਫੇਰ ਮੁਕਤੀ ਤਕ ਲੈ ਜਾਏਗੀ। ਸੋ ਇਸ ਤੁਕ ਦੇ ਅੱਗੋਂ ਦਾਤਾ ਜੀ ਨੇ ਫੁਰਮਾਇਆ:-

**"ਚਿਤਿ ਵਸੈ ਰਾਚੈ ਹਰਿ ਨਾਇ॥**
**ਮੁਕਤਿ ਭਇਆ ਪਤਿ ਸਿਉ ਘਰਿ ਜਾਇ॥"**

{ਰਾਮਕਲੀ ਮ: ੧, ਦਖਣੀ ਓਅੰਕਾਰ-੨੩}

ਅਰਥਾਤ ਏਸ ਸੁਭਾਗ ਏਕੇ ਦਾ 'ਏਕ ਚਿੰਤਨ' ਕੀਕੂੰ ਅੰਦਰ ਵੱਸੇ? ਜੇ ਇਹ ਗੱਲ ਪੁੱਛੋ ਤਾਂ ਦੱਸਦੇ ਹਨ ਕਿ ਹਰਿ ਦੇ ਨਾਮ ਦੇ ਜਪਣ ਨਾਲ, ਇਸ ਵਾਹਿਗੁਰੂ ਨਾਮ ਦੇ ਅੰਦਰ ਵੱਸਣ ਨਾਲ ਏਕ ਚਿੰਤਨ ਪ੍ਰਾਪਤ ਹੋ ਕੇ ਸੁਖ ਸਰੂਪ ਬਣ ਕੇ ਫੇਰ ਕੀ ਹੋਵੇਗਾ? ਮੁਕਤਿ ਹੋ ਜਾਏਗਾ ਅਤੇ ਆਪਣੇ ਘਰ ਪਤ ਨਾਲ ਜਾਏਗਾ। ਸੋ ਇਹ ਵਸਤੂ ਹੈ ਨਾਮ, ਇਸਦੀ ਮਹਿਮਾਂ, ਇਸਦੀ ਵਿਦਜਾ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ ਤੇ ਤੁਕ ਤੁਕ ਵਿਚ ਦੱਸੀ ਹੈ। {ਗੁਰੂ ਨਾਨਕ ਚਮਤਕਾਰ, ਸੀਂਹਾ ਉੱਪਲ}



# 35. ਸੁਗੰਧਿਤ ਅਵਸਥਾ ਨਾਮ ਦੀ

(ੳ) **"ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ॥"**

{ਆਸਾ: ਮ: ੪-੧}

ਇਹ ਮਨ ਦੀ ਪ੍ਰੇਮ ਅਵਸਥਾ ਸੁਗੰਧਿਤ ਅਵਸਥਾ ਹੈ, ਪ੍ਰੇਮ ਦੀ ਅਤਿ ਤੀਖਣ ਅਵਸਥਾ ਨੂੰ ਪ੍ਰੇਮੀ ਮਹਾਂ ਪੁਰਖਾਂ ਨੇ ਸਦਾ ਸੁਗੰਧਿਤ ਦੱਸਿਆ ਹੈ।

ਇਸ ਵਿਚ ਸੱਚ ਮੁਚ ਮਨ ਹਲਕਾ ਫੁੱਲ, ਸਰੀਰ ਹਲਕਾ, ਰਸ ਭਰਿਆ ਤੇ ਖ਼ੁਸ਼ਬੋਈ ਵਾਂਙੂ ਸੂਖਮ ਸੁਗੰਧਿਤ ਪ੍ਰਭਾਵ ਵਿਚ ਹੁੰਦਾ ਹੈ।

{ਸੰਥਿਆ ਪੋਥੀ ੬, ਸਫ਼ਾ ੨੭੭੫}

-:-

(ਅ) ਹੋ ਗਈ ਹਲਕੀ ਫੁੱਲ, ਜਾਪੇ ਓਸ ਨੂੰ ੫੯੨.
ਆਪਣੇ ਵਿਚੋਂ ਆਪ ਆਇ ਸੁਗੰਧਿ ਹੈ।

ਹੋ ਹੋ ਕੇ ਹੈਰਾਨ ਆਖੇ: ਕਿੱਧਰੋਂ
ਏ ਹੈ ਵੇ ਖ਼ੁਸ਼ਬੋਇ ਮੈਨੂੰ ਆ ਰਹੀ?
ਪਰ ਦੇਖੇ ਕਿ ਇਹ ਹੈ ਵੇ ਆਂਵਦੀ,
ਵਹਿਮ ਨਹੀਂ ਏ ਮੂਲ ਸਚ ਮੁਚ ਆ ਰਹੀ
ਭਿੰਨੀ ਹੈ ਖ਼ੁਸ਼ਬੋਇ ਆਪੇ ਆਪ ਤੋਂ। ੫੯੮.

{ਰਾਣਾ ਸੂਰਤ ਸਿੰਘ, ਸਫ਼ਾ ੧੫੭}

-:-

(ੲ) ਜਦ ਰਾਮ ਹੀ ਰਾਮ ਰਮਤ ਰਮਤ ਦ੍ਰਿੜਤਾ ਨੂੰ ਅੱਪੜਦਾ ਹੈ ਤਾਂ ਅੰਤਹਕਰਣ ਵਿਚ ਇਕ ਦਿੱਬ ਸੁਗੰਧੀ ਉਪਜਦੀ ਹੈ, ਉਹ ਫਿਰ ਨਿਜ ਸੁਗੰਧੀ ਹੀ ਨਹੀਂ ਰਹਿੰਦੀ ਉਹ 'ਬਾਸ ਬਸਾਇ' ਹੋ ਕੇ ਮਹਿਕ ਉਠਦੀ ਹੈ। ਭਾਵ ਹੋਰਨਾਂ ਨੂੰ ਬੀ ਪ੍ਰਤੀਤ ਦੇਂਦੀ ਹੈ, ਜਿਵੇਂ ਸਤਿਗੁਰ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਤੇ ਲੋਕੀ ਕਿਹਾ ਕਰਦੇ ਸਨ ਕਿ ਕਲਿਜੁਗ ਵਿਚ ਇਕ ਤਪਾ ਮੁਸ਼ਕਿਆ ਹੈ। ਜੋ ਮੁਸ਼ਕਦਾ ਹੈ ਉਹ ਸੁਗੰਧੀ ਰੂਪ ਹੋ ਜਾਂਦਾ ਹੈ, ਫੇਰ ਉਸ ਦੀ ਖ਼ੁਸ਼ਬੂ ਹੋਰਨਾਂ ਨੂੰ ਆਉਂਦੀ ਹੈ, ਤਦ ਉਹ ਆਖਦੇ ਹਨ ਮੁਸ਼ਕਿਆ ਹੈ। ਗੁਰਬਾਣੀ ਵਿਚ ਬੀ ਆਉਂਦਾ ਹੈ:

**"ਰਤਾ ਸਚਿ ਨਾਮਿ ਤਲਹੀਅਲੁ ਸੋ ਗੁਰੁ ਪਰਮਲੁ ਕਹੀਐ॥**
**ਜਾਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ॥"**

{ਪ੍ਰਭਾਤੀ ਮ:੧-੬, ਪੰ. ੧੩੨੯}

{ਸੰਥਿਆ ਪੋਥੀ ੪-ਸਫ਼ਾ ੧੯੫੬*}



---

* ਸੰਪਾਦਕ ਵਲੋਂ ਹੋਰੋ ਪ੍ਰਮਾਣ:-
"ਅੰਤਰਿ ਹਰਿ ਨਾਮੁ ਬਾਸਨਾ ਸਮਾਣੀ"॥ (ਵਾਰ ਗਉੜੀ ਮ:੩-੩੩)
"ਨਾਮੁ ਪਰਮਲੁ ਹਿਰਦੈ ਰਹਿਆ ਸਮਾਇ"। (ਵਡਹੰਸ ਮਹਲਾ ੩-੭)
"ਕਿਰਪਾ ਕਰਿਕੈ ਨਾਮੁ ਦ੍ਰਿੜਾਈ॥
ਹਰਿ ਹਰਿ ਬਾਸੁ ਸੁਗੰਧ ਬਸਾਈ।" (ਗਉੜੀ ਕਬੀਰ ਜੀ-੧੬)
"ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ॥
ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ"। (ਵਡਹੰਸ ਮ:੩-ਅਸਟ:੨)

 

# 36. ਵਜਾਪਕ ਨਾਮ

(ੳ) **"ਜੇਤਾ ਕੀਤਾ ਤੇਤਾ ਨਾਉ॥"** (ਜਪੁਜੀ)

**ਉਹ** ਕੀਤੀ ਹੋਈ ਦਾ 'ਆਸਰਾ ਰੂਪ ਨਾਮ' 'ਅੱਖਰਾਂ ਵਾਲੇ' ਨਾਮ ਦੁਆਰਾ ਪ੍ਰਾਪਤ ਹੁੰਦਾ ਹੈ, 'ਅਖਰੀ ਨਾਮੁ ਅਖਰੀ ਸਾਲਾਹ'.....ਇਸ ਅੱਖਰਾਂ ਵਾਲੇ ਨਾਮ ਦਾ ਅਭਿਆਸ ਕਰੀਦਾ ਹੈ ਤਾਂ ਉਸ ਨਾਮ ਨੂੰ ਅੱਪੜੀਦਾ ਹੈ, ਯਥਾ:- 'ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ'। ਇਸ ਅਭਜਾਸ ਨਾਲ 'ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ'।{ਗਉ: ਸੁਖਮਨੀ-੧੬} ਉਹ ਚਉਥੇ ਪਦ ਵਿਚ ਅੱਪੜਦਾ ਹੈ, ਫਿਰ ਉਸ ਨੂੰ ਇਕ ਆਸ਼੍ਰਾ ਰੂਪ ਵਜਾਪਕ ਨਾਮ ਦੀ ਸੋਝੀ ਪੈਂਦੀ ਹੈ ਤੇ ਨਾਮ ਦੇ ਨਾਮੀ ਅਰਥਾਤ 'ਆਪੀ' (ਨਿਰੰਕਾਰ) ਵਿਚ ਜਾ ਪ੍ਰਾਪਤ ਹੁੰਦਾ ਹੈ, ਉਹ ਫੇਰ ਕੀਹ ਦੇਖਦਾ ਹੈ:

**"ਸਭ ਘਟ ਤਿਸਕੇ ਸਭ ਤਿਸ ਕੇ ਠਾਉ॥**
**ਜਪਿ ਜਪਿ ਜੀਵੈ ਨਾਨਕ ਹਰਿ ਨਾਉ॥"**

{ਸੁਖਮਨੀ ੧੬-੪}

{ਸੰਥਿਆ ਪੋਥੀ ੧, ਸਫ਼ਾ ੯੮, ੯੯}

-:-

(ਅ) ਇਕ ਨਾਮ ਹੈ ਜੋ ਅਧਿਕਾਰੀ ਨੇ ਜਪਣਾ, ਸਿਮਰਨਾ ਹੈ, ਪਰ ਇਕ 'ਨਾਮ ਦਾ ਖ਼ਜ਼ਾਨਾ' ਅੰਦਰ ਦਸਦੇ ਹਨ। ਇਹ ਗੱਲ ਕਈ ਜਗ੍ਹਾ ਬਾਣੀ ਵਿਚ ਆਈ ਹੈ ਕਿ ਨਾਮ ਅੰਦਰ ਬੀ ਹੈ। ਯਥਾ:-

**"ਅੰਤਰਿ ਨਾਮੁ ਨਿਧਾਨੁ ਗੁਰਮੁਖਿ ਪਾਈਐ॥"**

{ਆਸਾ ਮ:੪-੬੫, ਪੰ:੩੯੬}

**"ਅੰਤਰਿ ਨਾਮੁ ਨਿਧਾਨੁ ਦਿਖਾਇਆ॥"**

{ਬਿਲਾਵਲ ਮ:੩-੧੦, ਪੰ:੭੯੮}

**ਤਥਾ:- "ਅੰਦਰਿ ਨਾਮੁ ਨਿਧਾਨੁ ਸਦਾ ਗੁਣ ਸਾਰਈ॥"**

{ਵਾਰਾਂ ਤੋਂ ਵਧੀਕ ਸਲੋਕ ਮ: ੫-੬, ਪੰ:੧੪੨੫}

ਜਿਹੜਾ ਨਾਮ ਗੁਰੂ ਤੋਂ ਪ੍ਰਾਪਤ ਹੋ ਕੇ ਜਪੀਦਾ ਹੈ ਉਹ ਅਭਿਆਸ ਵਿਚ ਲਗਾਤਾਰਤਾ ਹੋ ਜਾਣ ਤੇ ਅੰਦਰ ਵੱਸ ਰਹੇ ਨਾਮ ਨਾਲ ਮਿਲ ਜਾਂਦਾ ਹੈ। ਗੁਰੂ ਦਿਖਾ ਦੇਂਦਾ ਹੈ ਕਿ ਹੁਣ ਨਾਮ ਆਪੇ ਟੁਰੇਗਾ ਕਿਉਂਕਿ ਵਜਾਪਕ ਨਾਮ ਨਾਲ ਤੇਰਾ ਨਾਮ ਮਿਲ ਗਿਆ ਹੈ। ਉਸ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਨਾਮ ਫਿਰ ਆਪੇ ਟੁਰ ਪੈਂਦਾ ਹੈ, ਯਤਨ-ਸਾਧਜ ਨਹੀਂ ਪਰ ਸੁਤੇ ਸਿਧ ਹੋ ਟੁਰਦਾ ਹੈ, ਭੁਲਾਓ ਤਾਂ ਭੁੱਲਦਾ ਨਹੀਂ। ਉਸੇ ਅੰਦਰ ਵਸਦੇ ਨਾਮ ਨੂੰ ਵਜਾਪਕ ਬੀ ਦਸਿਆ ਹੈ, ਯਥਾ:-

**"ਨਾਮ ਕੇ ਧਾਰੇ ਆਗਾਸ ਪਾਤਾਲ॥"**

{ਸੁਖਮਨੀ ੧੬-੫}

ਸੋ ਪੂਰਾ ਸਤਿਗੁਰੂ ਨਾਮ ਸਿਮਰਨ ਕਰਵਾ ਦਿੰਦਾ ਹੈ, ਜਦੋਂ ਨਾਮ ਲਗਾਤਾਰੀ ਹੋ ਜਾਂਦਾ ਹੈ ਤੇ ਫੇਰ ਆਪ ਚਲ ਪੈਂਦਾ ਹੈ ਯਥਾ:-

**"ਬਿਸਰਤ ਨਾਹਿ ਮਨ ਤੇ ਹਰੀ॥**
**ਅਬ ਇਹ ਪ੍ਰੀਤਿ ਮਹਾ ਪ੍ਰਬਲ ਭਾਈ ਆਨ ਬਿਖੈ ਜਰੀ॥"**

{ਕੇਦਾਰਾ ਮ:੫-੯, ਪੰ. ੧੧੨੧}

ਇਹ ਜਦ ਹੋਵੇ ਤਾਂ ਗੁਰਮੁਖਿ ਸਮਝਦੇ ਹਨ ਕਿ ਅੰਤਰ ਨਾਮ ਨਿਧਾਨ ਨਾਲ ਮਿਲ ਪਏ ਹਾਂ। ਇਉਂ ਬੀ ਦਾਨੇ ਕਹਿੰਦੇ ਹਨ ਕਿ 'ਸ਼ਬਦ ਬ੍ਰਹਮ' ਦੀ ਪ੍ਰਾਪਤੀ ਹੋ ਗਈ ਹੈ।

{ਸੰਥਿਆ ਪੋਥੀ ੬, ਸਫ਼ਾ ੨੬੭੯-੮੦}

(ੲ) **"ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ॥"**

(ਸਿਰੀ. ਰਾ. ਪੰ. ੫੫)

ਜੇ ਨਾਮ (ਤੇਰੇ) ਅੰਦਰ ਆ ਵੱਸੇਗਾ (ਤਾਂ ਤੂੰ ਦੇਖੇਂਗਾ ਕਿ) 'ਮੈਂ ਨਾਮ ਵਿਚ ਵਸ ਰਿਹਾ ਹਾਂ ਭਾਵ ਜੇ ਤੂੰ ਗੁਰੂ ਦੇ ਦਿੱਤੇ ਨਾਮ ਨੂੰ ਮਨ ਵਿਚ ਵਸਾ ਲਿਆ ਤਾਂ ਵਜਾਪਕ ਨਾਮ ਵਿਚ ਤੇਰਾ ਵਾਸਾ ਹੋ ਜਾਏਗਾ, ਤੂੰ ਪ੍ਰਤੀਤ ਕਰੇਂਗਾ ਕਿ ਮੈਂ ਨਾਮ ਨਹੀਂ ਸਿਮਰ ਰਿਹਾ, ਮੈਂ ਤਾਂ ਨਾਮ ਵਿਚ ਵਸ ਰਿਹਾ ਹਾਂ)।

{ਸੰਥਿਆ ਪੋਥੀ ੨, ਸਫ਼ਾ ੫੩੦}





# 37. ਨਾਮ ਆਖਣਾ ਇਹ ਹੈ

{ਸ੍ਰੀ ਗੁਰੂ ਨਾਨਕ ਦੇਵ ਜੀ ਕੋੜ੍ਹੀ ਨੂੰ ਸਮਝਾ ਰਹੇ ਹਨ}

**ਗੁਰੂ** ਜੀ-ਨਾਮ ਆਖਣਾ ਇਹ ਹੈ ਸੁਣ – ਉਸ ਸੱਚੇ ਤੇ ਸਦਾ ਦਾਤਾਰ ਦਾ ਰੂਪ ਰੇਖ ਰੰਗ ਨਹੀਂ ਹੈ ਤੇ ਕੋਈ ਕਹਿ ਨਹੀਂ ਸਕਦਾ ਕਿ ਓਹ ਕਿਵੇਂ ਹੈ। ਪਰ ਉਹ ਹੈ, ਸਦਾ ਹੈ, ਸਦਾ ਥਿਰ ਹੈ, ਇਹ ਸੱਚ ਹੈ। ਉਹ ਅੰਤਰਯਾਮੀ ਹੈ, ਗਿਆਨ ਸਰੂਪ ਹੈ, ਉਸ ਤੋਂ ਕੁਝ ਉਹਲੇ ਨਹੀਂ। ਉਸ ਦਾ ਗੁਣ ਯਾ ਸੁਭਾਵ ਪਿਆਰ ਹੈ, ਉਹ ਸਾਰਾ ਆਪ 'ਪ੍ਰੇਮ' ਹੈ ਬਸ ਇਹ ਜਾਣ ਲੈ। ਇਹ ਬੀ ਜਾਣ ਲੈ ਕਿ 'ਮਿਹਰ' 'ਪਿਆਰ' ਦਾ ਇਹ ਅੰਗ ਹੈ। ਹਾਂ, ਜਾਣ ਕਿ ਪਿਆਰ ਸਰੂਪ ਹੋਣਾ, ਪਿਆਰ ਕਰਨ ਤੇ ਕਰਾਉਣ ਵਾਲਾ ਹੋਣਾ ਅਨੰਦ ਸਰੂਪ ਹੋਣਾ ਹੈ। ਸੋ ਤੂੰ ਸਮਝ ਲੈ ਕਿ ਜੋ ਸਦਾ ਹੈ ਤੇ ਸਦਾ ਦਾਤਾਰ ਹੈ, ਓਹ ਮੇਰਾ ਹੈ ਤੇ ਮੈਂ ਉਸ ਨੂੰ ਕਿਉਂ ਵਿਸਾਰਾਂ, ਸਦਾ ਯਾਦ ਰੱਖਾਂ। ਸਦਾ ਇਹ ਭਾਵ ਅੰਦਰ ਭਰੀ ਰੱਖਾਂ ਕਿ ਉਹ ਹੈ, ਉਹ ਅਨੰਦ ਹੈ, ਉਹ ਦਾਤਾਰ ਹੈ, ਮੇਰਾ ਹੈ, ਮੇਰੇ ਤੇ ਦਾਤਾਰ ਹੈ, ਮੈਂ ਹੁਣ ਉਸ ਤੋਂ ਜੁਦਾ ਨਹੀਂ ਹੋਣਾ।[1] ਜੁਦਾ ਨਾ ਹੋਣਾ ਯਾ ਮਿਲੇ ਰਹਿਣਾ ਕਿਵੇਂ ਹੈ? ਉਸ ਨੂੰ ਸਦਾ ਯਾਦ ਰਖ ਕੇ।[2] ਪਰ ਸੱਜਣਾ ਇਸ ਭਾਵ ਵਿਚ ਸਦਾ ਰਹਿਣਾ ਕਠਨ ਹੈ। ਇਸ ਕਰ ਕੇ ਜਿਵੇਂ ਸਾਡੇ ਚਲੇ ਜਾਣ ਬਾਦ ਤੂੰ ਸਾਡੇ ਪਿਆਰ ਨੂੰ ਸਾਡੇ ਨਾਮ ਨਾਲ ਜੋੜ ਕੇ ਯਾਦ ਰਖੇਂਗਾ ਤਿਵੇਂ ਉਸ ਰੱਬ ਦੇ ਨਾਮ ਨਾਲ ਉਸ ਦੇ ਪਿਆਰ ਭਾਵ ਨੂੰ ਜੋੜ ਕੇ ਅੰਦਰ ਵਸਾਈਦਾ ਹੈ। ਇਸ ਨਾਮ ਆਰਾਧਣ ਨਾਲ ਉਹ ਅੰਦਰ ਪ੍ਰਗਟਦਾ ਹੈ। ਭੁੱਲ ਸਾਡਾ ਸੁਭਾਵ ਹੈ, ਕਰਮ ਸਾਡੇ ਸ਼ਰੀਰਕ ਸੁਖਾਂ ਵਾਸਤੇ ਹੀ ਸਾਥੋਂ ਅਕਸਰ ਹੁੰਦੇ ਹਨ, ਮਾਨੋਂ ਅਸੀਂ ਸਰੀਰ ਵਿਚ ਸਰੀਰ ਹੋ ਰਹੇ ਹਾਂ। ਤਾਂਤੇ ਦਾਤੇ ਦੀ ਯਾਦ, ਜੋ ਅੰਦਰ ਮਨ ਵਿਚ ਟਿਕਾਉਣੀ ਹੋਵੇ ਤਾਂ ਸਰੀਰ ਤੋਂ ਸਾਧਨ ਆਰੰਭ ਕਰੀਦਾ ਹੈ। ਅਰਥਾਤ ਸਰੀਰ ਦੇ ਅੰਗ ਜੀਭ ਨਾਲ ਉਸ ਦਾ ਨਾਮ ਜਪੀਦਾ ਹੈ। ਨਾਮ ਜਪਦੇ ਰਹਿਣ ਨਾਲ

---

1. ਗੁਰਾ ਇਕਿ ਦੇਹਿ ਬੁਝਾਈ॥
   ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨਾ ਜਾਈ। (ਜਪੁਜੀ)
2. ਮੇਰਾ ਪ੍ਰਭੁ ਬਿਸਰੈ ਹਉ ਮਰਉ ਦੁਖਾਲੀ॥ (ਬਿਲਾਵਲ ਮ:1)

ਖ਼ਿਆਲ ਨੂੰ ਉਸ ਪਾਸੇ ਵਲ ਝੁਕਾਉ ਤੇ ਪ੍ਰੇਰਨਾ ਹੁੰਦੀ ਰਹਿੰਦੀ ਹੈ ਤੇ ਇਹ ਝੁਕਾਉ ਉਸ ਦੀ ਯਾਦ ਹੋ ਕੇ ਅੰਦਰ ਵਸਦਾ ਜਾਂਦਾ ਹੈ, ਸੋ ਨਾਮ ਦਾ ਆਖਣਾ ਕੀ ਹੋਇਆ ?

੧. ਉਸ ਦਾ ਨਾਮ ਰਸਨਾ ਤੇ ਬਿਠਾਉਣਾ,

੨. ਉਸ ਦਾ ਖ਼ਿਆਲ ਮਨ ਵਿਚ ਵਸਾਉਣਾ, ਤੇ

੩. ਉਸ ਦੀ ਹੋਂਦ ਤੇ ਪਿਆਰ ਨੂੰ ਯਾਦ ਵਿਚ, ਸਿੰਮ੍ਰਤੀ ਵਿਚ ਵਸਾਉਣਾ।

ਐਉਂ ਘਾਲ ਕਰਦਿਆਂ ਜਦ ਉਹ ਪਵਿਤ੍ਰ ਦਾਤਾ ਸਦਾ ਦਿਨ ਰਾਤ ਅੰਦਰ ਵਸ ਜਾਂਦਾ ਹੈ ਤਦ ਸਾਰੇ ਮਨ ਦੇ ਦਾਗ਼ ਦੂਰ ਹੋ ਜਾਂਦੇ ਹਨ ਤੇ ਹੰਸ ਜੋ ਅੰਦਰ ਹੈ ਨਿਰਮਲ ਤੇ ਉੱਜਲ ਹੋ ਜਾਂਦਾ ਹੈ*।

{ਗੁ: ਨਾ: ਚਮਤਕਾਰ ਪ੍ਰਸੰਗ ੪੫-ਅਰਸ਼ੀ ਪਰਉਪਕਾਰੀ}



---

* ਕੰਚਨ ਕਾਇਆ ਨਿਰਮਲ ਹੰਸੁ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ॥ (ਮਲਾਰ ਮ:1-7)
ਸੰਪਾਦਕ ਵਲੋਂ ਹੋਰ ਪ੍ਰਮਾਣ-
ਨਿਰਮਲ ਕਾਇਆ ਊਜਲ ਹੰਸਾ॥
ਤਿਸੁ ਵਿਚਿ ਨਾਮੁ ਨਿਰੰਜਨ ਅੰਸਾ॥ (ਮਾਰੂ ਮ:1 ਸੋਲਹਾ 14)
ਸੋ ਕਿਛੁ ਕਰਿ ਜਿਤੁ ਛੁਟਹਿ ਪਰਾਨੀ॥
ਹਰਿ ਹਰਿ ਨਾਮੁ ਜਪਿ ਅੰਮ੍ਰਿਤ ਬਾਨੀ॥ (ਸੂਹੀ ਮ: 5-20)

 

# 38. ਨਾਮ ਨਾਲ ਬਾਣੀ ਦਾ ਅਭਯਾਸ

**ਨਾਮ** ਬਿਨਾਂ ਗਤਿ ਨਹੀਂ ਹੈ। ਇਹੋ ਹੀ ਸੂਖਮ ਤੇ ਨਿਰਵਿਘਨ ਰਸਤਾ ਹੈ। ਨਾਮ ਜਪੋ, ਜਪਦਿਆਂ ਸਿਮਰਨ ਹੋ ਜਾਏਗਾ। ਸਿਮਰਨ ਮਨ ਪ੍ਰਾਣਾਂ ਤੇ ਸਰੀਰ ਵਿਚ ਵਸ ਜਾਏਗਾ। ਇਸ ਵਿਚ ਟਿਕਿਆਂ ਤੇ ਇਸ ਪਰਵਾਹ ਵਿਚ ਟੁਰਦਿਆਂ ਮੋਹ ਮਾਇਆ ਕਟੀਜੇਗੀ ਤੇ ਸਾਈਂ ਦਾ ਪਿਆਰ ਜਾਗੇਗਾ। ਸੁਰਤ ਸਾਈਂ ਰੁਖ਼ੀ ਹੋ ਜਾਏਗੀ। ਬਾਹਰ ਵਲੋਂ ਮਨ ਦਾ ਧਾਵਣਾ ਮਰਿਯਾਦਾ ਵਿਚ ਹੁੰਦਾ ਜਾਏਗਾ। ਇੰਦਰੇ ਮਨ ਦੇ ਵੱਸ ਵਿਚ ਰਹਿਣਗੇ। ਖਿੱਚੋਤਾਣ ਛੱਡਣਗੇ। 'ਮਨ' ਅੰਦਰ ਜਾਗ ਪਈ 'ਉੱਚੀ ਬੁੱਧੀ' ਦੇ ਹੇਠ ਟੁਰਨ ਲਗ ਪਏਗਾ। ਬੁੱਧੀ ਨਿਰਮਲ ਹੋ ਕੇ ਨਿਰੰਕਾਰ ਦੀ ਅਗੁਵਾਨੀ ਵਿਚ ਆਵੇਗੀ। ਆਪੇ ਤੇ ਕਾਬੂ ਵਧੇਗਾ।

ਪਰ ਨਾਲ ਬਾਣੀ ਦਾ ਅਭਯਾਸ ਰਖੋ। ਪੜ੍ਹੋ, ਗਾਵੋ, ਵਿਚਾਰੋ। ਬੁੱਧੀ ਉਸ ਨਾਲ ਵਿਵੇਚਨਾ ਵਿਚ ਜਾਏਗੀ, ਮਨ ਟਿਕੇਗਾ ਤੇ ਠੰਢ ਵਰਤੇਗੀ। ਬਾਣੀ ਦੇ ਅਭਯਾਸ ਨਾਲ ਨਾਮ ਦੀ ਕੀਮਤ ਦੀ ਸੋਝੀ ਤੇ ਨਾਮ ਵਿਚ ਰੁਚੀ ਵਧਦੀ ਹੈ। ਕਿਸੇ ਵੇਲੇ ਨਾਮ ਤੋਂ ਉਖੜਿਆਂ ਤੇ ਤੋਟ ਪੈਣ ਵੇਲੇ, ਬਾਣੀ ਰਖਯਾ ਕਰਦੀ ਹੈ। ਇਹ ਬਾਣੀ ਗੁਰੂ ਅਕਾਲ ਪੁਰਖ ਦੀ ਹੈ, ਇਹ ਧੁਰੋਂ ਆਈ ਹੈ, ਇਹ ਧੁਰ ਨੂੰ ਲੈ ਤੁਰੇਗੀ, ਇਹ ਧੁਰ ਨੂੰ ਅਪੜਾਵੇਗੀ। ਬਾਣੀ ਮਾਨੋਂ ਦਾਇਰਾ (ਗੁਲਿਆਈ) ਹੈ ਤੇ ਨਾਮ ਮਾਨੋਂ ਨੁਕਤਾ ਹੈ ਵਿਚਲਾ (ਮਰਕਜ਼)। ਇਹ ਤਾਂ ਹਈ ਨਾਮ ਦਾ ਸਾਧਨ। {ਗੁਰੂ ਨਾਨਕ ਚਮਤਕਾਰ-ਪ੍ਰਸੰਗ ੬ ਭਾਈ ਭਗੀਰਥ}



## 39. ਨਾਮ ਨਾਲ ਮਿਹਰ ਪਾਤ੍ਰ ਬਣਨਾ

**ਨਾਮ** ਜਪਣਾ ਮਨ ਨੂੰ ਮੇਹਰ ਦੀ ਕਬੂਲੀਅਤ ਦੇ ਯੋਗ ਬਣਾਉਣਾ ਹੈ, ਨਾਮ ਨਾਲ ਮਨ ਦਾ ਮੂਡ ਰੀਸੈਪਟਿਵ (mood receptive) ਬਣਦਾ ਹੈ....ਨਾਮ ਉਹ ਜੋ ਗੁਰਮੁਖ ਹੋ ਕੇ ਅਰਾਧਿਆ ਜਾਵੇ। ਉਹ ਹੈ 'ਮੇਹਰ ਪਾਤ੍ਰ' ਬਣਨਾ। (ਸਭ ਕੋਈ ਗੱਲਾਂ ਬਾਤਾਂ ਵਿਚ ਨਾਮ ਲੈ ਲੈਂਦਾ ਹੈ, ਉਹ ਨਾਮ ਅਰਾਧਨ ਨਹੀਂ)-ਜੋ ਨਾਮ ਮਨਮੁਖਿ ਲੈਂਦੇ ਹਨ ਉਹ ਨਾਮ ਲੈਂਦੇ ਭੀ ਖ਼ਾਲੀ ਰਹਿੰਦੇ ਹਨ, ਮਿਹਰ ਪਾਤ੍ਰ ਨਹੀਂ ਬਣਦੇ। {ਸੰਥਿਆ ਪੋਥੀ ੬, ਸਫਾ ੨੬੬੩}



## 40. ਨਾਮ ਵਿਚ ਸ਼ੋਭਾ, ਸੁੰਦਰਤਾ ਤੇ ਮੁਕਤੀ

**"ਕੀਰਤਿ ਸੂਰਤਿ ਮੁਕਤਿ ਇਕ ਨਾਈ॥**
**ਤਹੀ ਨਿਰੰਜਨੁ ਰਹਿਆ ਸਮਾਈ॥**
**ਨਿਜ ਘਰਿ ਬਿਆਪਿ ਰਹਿਆ ਨਿਜ ਠਾਈ॥੭॥**
**ਉਸਤਤਿ ਕਰਹਿ ਕੇਤੇ ਮੁਨਿ ਪ੍ਰੀਤਿ॥"**

{ਗਉੜੀ ਮ: ੧ ਅਸਟ: ੨}

ਅਰਥਾਤ:-

(ਸਿੱਧਾਂਤ ਦੀ ਬਾਤ ਇਹ ਹੈ ਕਿ) ਸ਼ੋਭਾ, ਸੁੰਦਰਤਾ ਤੇ ਮੁਕਤਿ (ਤਰੈਏ) ਇਕ ਨਾਮ ਵਿਚ ਹਨ, (ਕਿਉਂਕਿ) ਉਸ (ਨਾਮ) ਵਿਚ (ਉਹ) ਮਾਇਆ ਤੋਂ ਰਹਿਤ (ਪ੍ਰਭੂ) ਸਮਾ ਰਿਹਾ ਹੈ। (ਉਸ) ਨਿਜ ਘਰ ਵਿਚ (ਸਦਾ ਸਥਿਤ ਤੇ ਫੇਰ ਨਾਮ ਵਿਚ ਪਰੀਪੂਰਣ ਤੇ) ਨਾਮੀਆਂ ਦੇ ਹਿਰਦਿਆਂ ਵਿਚ ਟਿਕੇ ਰਹਿਣ ਵਾਲੇ (ਪ੍ਰਭੂ ਦੀ) ਉਸਤਤਿ ਕਿਤਨੇ ਮੁਨਿ ਲੋਕ ਪ੍ਰੀਤਿ ਨਾਲ ਕਰ ਰਹੇ ਹਨ। {ਸੰਥਿਆ ਪੋਥੀ ੩, ਸਫ਼ਾ ੧੩੮੨}



 

# 41. ਨਿਰਮਲ ਨਾਮ-ਰਸ ਤੇ ਲਾਭ

"ਨਿਰਮਲ ਨਾਮੁ ਮੇਰਾ ਆਧਾਰੁ"

**ਜਪੁਜੀ** ਵਿਚ ਗੁਰੂ ਸਾਹਿਬ ਜੀ ਨੇ ਉਚਾਰਿਆ ਹੈ **"ਰਿਧਿ ਸਿਧਿ ਅਵਰਾ ਸਾਦ"** ਕਿ ਰਿਧੀ ਸਿਧੀ ਦਾ ਚਾਹਨਾ ਅਵਰਿਆਂ ਹੋਇਆਂ, ਭਾਵ ਮੈਲਿਆਂ ਲੋਕਾਂ ਦਾ ਚਸਕਾ ਹੈ। ਯੋਗੀ ਲੋਕ ਅਕਸਰ ਕਰਕੇ ਰਿਧੀਆਂ ਸਿਧੀਆਂ ਲਈ ਯੋਗ ਅਭਜਾਸ ਕਰਦੇ ਹਨ। ਗੁਰੂ ਜੀ ਦਸਦੇ ਹਨ ਕਿ ਨਾਮ ਰਿਧੀ ਸਿਧੀ ਲਈ ਨਹੀਂ ਵਰਤਣਾ। ਜੇ ਕੋਈ ਇਸ ਭਾਵਨਾ ਨਾਲ ਜਪੇਗਾ ਤਾਂ ਉਹ ਅਵਰਿਆ (ਮੈਲਾ) ਹੋਇਆ ਹੋਵੇਗਾ, ਨਿਰਮਲ ਨਹੀਂ ਹੋਵੇਗਾ। ਸੋ ਨਿਰਮਲ ਨਾਮ ਦਾ ਸਾਧਨਾ ਪੱਖ ਵਿਚ ਇਹ ਅਰਥ ਹੈ ਕਿ ਉਹ ਪ੍ਰਭੂ ਦੀ ਹਜ਼ੂਰੀ ਵਿਚ ਰਹਿਣ ਤੇ ਉਥੋਂ ਪ੍ਰਭੂ ਦੀ ਪ੍ਰਾਪਤੀ ਵਿਚ ਪਹੁੰਚਣ ਦੀ ਭਾਵਨਾ ਨਾਲ ਜਪਿਆ ਸਿਮਰਿਆ ਜਾਵੇ।

ਹੁਣ ਨਾਮ ਦੀ ਤਾਸੀਰ ਦਾ ਪੱਖ ਲੈਣਾ ਹੈ। ਜੋ ਨਿਰਮਲ ਭਾਵਨਾ ਪ੍ਰਭੂ ਪ੍ਰੇਮ ਦੀ ਲੈ ਕੇ ਨਾਮ ਸਿਮਰਦਾ ਹੈ ਉਸ ਨੂੰ ਕੀ ਲਾਭ ਹੋਵੇਗਾ? ਪਹਿਲਾਂ ਤਾਂ ਪਾਪਾਂ ਦੀ ਮੈਲ ਧੁਪੇਗੀ। ਮਾਨੋਂ ਨਾਮ ਸਾਬਣ ਦਾ ਕੰਮ ਕਰੇਗਾ:-

**"ਭਰੀਐ ਮਤਿ ਪਾਪਾ ਕੈ ਸੰਗਿ। ਓਹ ਧੋਪੈ ਨਾਵੈ ਕੈ ਰੰਗਿ॥"**

{ਜਪੁਜੀ-੨੦}

ਪੰਜਵੇਂ ਸਤਿਗੁਰਾਂ ਫੁਰਮਾਇਆ ਹੈ:-

**"ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥"**

{ਗਉੜੀ ਮ:੫, ਸੁਖਮਨੀ ੧-੪}

ਜਦ ਮਨ ਦੀ ਮੈਲ ਧੋਪ ਹੋ ਜਾਵੇਗੀ ਤਾਂ ਮਨ ਨਿਰਮਲ ਹੋ ਜਾਏਗਾ। ਫੇਰ ਗੁਰੂ ਪੰਚਮ ਪਾਤਸ਼ਾਹ ਫੁਰਮਾਉਂਦੇ ਹਨ ਕਿ-

**"ਅੰਮ੍ਰਿਤ ਨਾਮ ਰਿਦ ਮਾਹਿ ਸਮਾਇ॥"**

{ਗਉੜੀ ਮ:੫, ਸੁਖਮਨੀ ੧-੪}

ਨਾਮ ਅੰਮ੍ਰਿਤ ਵਾਂਙੂ ਸਵੱਛ ਤੇ ਸੁਆਦੀਕ ਹੋ ਜਾਵੇਗਾ ਤੇ ਹਿਰਦੇ ਵਿਚ ਸਮਾਇਆ ਰਹੇਗਾ, ਵਿਸਰੇਗਾ ਨਹੀਂ ਤੇ ਇਕ ਨਿਰਮਲਤਾ ਦੀ ਧਾਰਾ ਵਾਂਙੂ ਆਪਣੇ ਆਪ ਟੁਰਿਆ ਰਹੇਗਾ। ਜਿਸ ਪ੍ਰੇਮੀ ਦਾ ਨਾਮ ਇਸ ਅਵੱਸਥਾ ਵਿਚ ਪਹੁੰਚ ਪਵੇ, ਉਸ ਨੂੰ ਆਪਾ ਇਕ ਉਚਿਆਨ ਉਤੇ, ਹਲਕਾ ਫੁੱਲ ਤੇ ਸਵੱਛ ਸਾਫ਼ ਭਾਸਦਾ ਹੈ। ਇਹ ਹੈ ਸਿਧੀ ਕਾਲ ਵਿਚ ਨਾਮ ਦੀ ਨਿਰਮਲਤਾ ਯਾ ਨਿਰਮਲ ਨਾਮ। ਇਹ ਹਜ਼ੂਰੀ ਵਿਚ ਰਖਦਾ ਹੈ, ਸਾਈਆਂ ਜੀ ਵਿਚ ਸਮਾਈ ਤਕ ਲੈ ਜਾਂਦਾ ਹੈ। ਜੇ ਸਾਧਨ ਵਿਚ 'ਪ੍ਰਯੋਜਨ' ਸੀ ਸਾਈਂ ਦੀ ਪ੍ਰਾਪਤੀ, ਤਾਂ ਹੁਣ ਉਹ 'ਪ੍ਰਾਪਤੀ' ਹੋ ਜਾਂਦੀ ਹੈ।

ਨਿਰਮਲ ਨਾਮ ਨਾਲ ਅੰਦਰ ਨਿਰਮਲਤਾ ਛਾ ਜਾਂਦੀ ਹੈ ਸਭ ਕੁਝ ਉਸ ਨਾਲੋਂ ਮੈਲਾ ਭਾਸਦਾ ਹੈ ਇਸ ਨਿਰਮਲਤਾ ਦੇ ਦਰਜੇ ਹਨ, ਉਸ ਨੂੰ ਆਪਣੇ ਸੰਕਲਪ ਵਿਚ ਕੋਈ ਨੀਵਾਂਪਨ ਆਵੇ ਤਾਂ ਮੈਲ ਭਾਸਦੀ ਹੈ। ਬਾਹਰ ਮਨ ਦੇ ਮੈਲੇ ਲੋਕ ਮੈਲੇ ਭਾਸਦੇ ਹਨ, ਇਸ ਦੀ ਸੁੰਦਰਤਾ ਨਾਲੋਂ ਭੀ ਆਪਾ ਸਵੱਛ ਲਗਦਾ ਹੈ। ਇਥੋਂ ਤਾਂਈ ਕਿ ਕਦੇ ਇਸ ਨੂੰ "**ਮੈਲਾ ਬ੍ਰਹਮਾ ਮੈਲਾ ਇੰਦੁ॥ ਰਵਿ ਮੈਲਾ ਮੈਲਾ ਹੈ ਚੰਦੁ॥੧॥** {ਭੈਰਉ ਬਾਣੀ ਕਬੀਰ ਜੀ-੩}" ਉਸ ਸਵੱਛਤਾ ਦੇ ਟਾਕਰੇ ਤੇ ਮੈਲੇ ਭਾਨ ਹੁੰਦੇ ਹਨ। ਇਸ ਦਾ ਇਹ ਮਤਲਬ ਨਹੀਂ ਕਿ ਆਮ ਸਰੀਰਕ ਸੁੱਚਮਾ ਵਾਲੇ ਬ੍ਰਹਮਚਾਰੀਆਂ ਤੇ ਅਪਰਸਾਂ ਵਾਂਙੂ ਉਹ ਜਗਤ ਤੋਂ ਸੂਗ ਨਫ਼ਰਤ ਵਿਚ ਵਰਤਦਾ ਹੈ, ਹਰਗਿਜ਼ ਨਹੀਂ। ਜਗਤ ਵਰਤੋਂ ਵਿਚ ਉਹ ਸਰਬਤ ਦੇ ਭਲੇ ਵਿਚ ਵਰਤੇਗਾ, ਮੇਹਰ ਦੇ ਘਰ ਹੋਵੇਗਾ, ਪਰ ਆਪ ਨਿਰਮਲ ਹੋ ਜਾਏਗਾ ਨਿਰਮਲ ਨਾਮ ਦੇ ਹੁਣ ਆਪੇ ਚਲ ਰਹੇ ਪ੍ਰਵਾਹ ਵਿਚ, ਜਿਸ ਦੀ ਧਾਰਾ ਕਿ ਨਿਰਮਲ ਅੰਤਹਕਰਣ ਵਿਚ ਵਗਦੀ, ਨਿਰਮਲ ਪ੍ਰਭੂ ਦੇ ਚਰਨੀਂ ਸਮਾਈ ਰਖਦੀ ਹੈ।





# 42. ਵਾਹਿਗੁਰੂ ਨਾਮ ਦਾ ਸਿਮਰਨਾ

{ਗੂਜਰੀ ਮ: ੩, ਵਾਰ ਚਉਧਵੀਂ ਤੋਂ ਅਠਾਰ੍ਹਵੀਂ ਦੇ ਸਲੋਕ}

**(ਗੂਜਰੀ ਵਾਰ ਚਉਧਵੀਂ ਦੇ ਸਲੋਕ)**

**ਸਲੋਕ ਮ: ੩ ॥**

**ਵਾਹੁ ਵਾਹੁ ਆਪਿ ਅਖਾਇਦਾ ਗੁਰਸਬਦੀ ਸਚੁ ਸੋਇ॥**

**ਅਰਥਾਤ:**

(ਜੋ ਸਿਖ ਨਾਮ ਸਿਮਰ ਰਿਹਾ ਹੈ। ਉਹ ਆਪੇ ਨਹੀਂ ਸਿਮਰ ਰਿਹਾ, ਉਸ ਤੋਂ) ਉਹੋ ਸਤਯ ਸਰੂਪ (=ਅਕਾਲ ਪੁਰਖ) ਆਪ ਗੁਰੂ ਦੇ ਉਪਦੇਸ਼ ਦਵਾਰਾ ਵਾਹ ਵਾਹ (ਅੱਖਰਾਂ ਵਾਲਾ ਨਾਮ) ਅਖਵਾ ਰਿਹਾ ਹੈ।

**ਭਾਵ–** ਜੋ ਪੁਰਖ ਵਾਹਿਗੁਰੂ ਨਾਮ ਸਿਮਰ ਰਿਹਾ ਹੈ ਉਸ ਤੋਂ ਵਾਹਿਗੁਰੂ ਆਪ ਸਿਮਰਵਾ ਰਿਹਾ ਹੈ (ਪਰ) ਗੁਰੂ ਦੇ ਉਪਦੇਸ਼ ਦੁਆਰਾ।

**ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ॥**

{ਪ੍ਰਸ਼ਨ–ਵਾਹੁ ਵਾਹੁ ਕੀ ਵਸਤੂ ਹੈ?} (ਉਸ ਸਤਜ ਸਰੂਪ ਦੀ) ਸਿਫਤ ਸਲਾਹ 'ਵਾਹ ਵਾਹ' (ਸਬਦ ਵਿਚ) ਹੈ, ਪਰ ਕੋਈ ਗੁਰਮੁਖਿ (ਹੀ ਇਸ ਗੱਲ ਨੂੰ) ਸਮਝਦਾ ਹੈ।

**ਭਾਵ–** 'ਵਾਹ ਵਾਹ' ਪਦ ਸਾਈਂ ਦੀ ਸਿਫ਼ਤ ਸਲਾਹ ਦਾ ਵਾਚਕ ਹੈ, ਪਰ ਇਸ ਸੂਖਮ ਗੱਲ ਨੂੰ ਕੋਈ ਵਿਰਲਾ, ਜੋ ਗੁਰਮੁਖਿ ਹੋਵੇ ਸੋ ਸਮਝਦਾ ਹੈ, ਕਿਉਂਕਿ ਸਿਫ਼ਤ ਸਲਾਹ ਵਿਸਮਾਦ ਵਿਚ ਲੈ ਜਾਂਦੀ ਹੈ, ਵਿਸਮਾਦ ਸਮਾਧੀ ਵਿਚ, ਜੈਸਾ ਕਿ ਵਾਕ ਹੈ:- **"ਵੇਖਿ ਵਿਡਾਣੁ ਰਹਿਆ ਵਿਸਮਾਦੁ॥ ਨਾਨਕ ਬੁਝਣੁ ਪੂਰੇ ਭਾਗਿ॥"** {ਵਾਰ ਆਸਾ ਮ:੧-੩}

ਉਹ ਵਿਰਲਾ ਗੁਰਮੁਖਿ ਹੁੰਦਾ ਹੈ ਜਿਸ ਨੂੰ ਕਿਹਾ ਹੈ ਕਿ ਪੂਰੇ ਭਾਗਾਂ ਵਾਲਾ ਹੁੰਦਾ ਹੈ ਜੋ ਬੁਝਦਾ ਹੈ।

**ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ॥**

**ਅਰਥਾਤ:**
(ਇਹ) 'ਵਾਹ ਵਾਹ' ਬਾਣੀ ਸੱਚ (ਸਰੂਪਾ) ਹੈ, (ਇਸ ਦੁਆਰਾ) ਸਚ (ਸਤਯ ਸਰੂਪ) ਵਿਚ ਮਿਲਾਪ ਹੋ ਜਾਂਦਾ ਹੈ।

ਭਾਵ- ਇਹ 'ਵਾਹ ਵਾਹ' ਅੱਖਰਾਂ ਵਾਲਾ ਪਦ ਅੱਖਰ ਮਾਤ੍ਰ ਨਹੀਂ, ਇਹ ਸੱਚੀ ਬਾਨੀ 'ਸਤਯ' ਦੀ ਵਾਚਕ ਹੈ ਤੇ ਇਹ ਸਤਯ ਸਰੂਪ ਨੂੰ ਪ੍ਰਾਪਤ ਕਰਾ ਦੇਂਦੀ ਹੈ।

**ਨਾਨਕ ਵਾਹੁ ਵਾਹੁ ਕਰਤਿਆ**
**ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ॥੧॥**

**ਅਰਥਾਤ:**
ਹੇ ਨਾਨਕ! ਵਾਹੁ ਵਾਹੁ ਕਰਦਿਆਂ ਪ੍ਰਭੁ ਪਾ ਲਈਦਾ ਹੈ, (ਪਰ ਇਹ ਵਾਹ ਵਾਹ ਕਰਨਾ) ਮਿਹਰ ਨਾਲ ਪ੍ਰਾਪਤ ਹੁੰਦਾ ਹੈ॥੧॥

**ਭਾਵ-** ਹਾਂ, ਇਹ 'ਵਾਹੁ' ਪਦ ਵਾਲਾ ਵਾਹਿਗੁਰੂ ਸ਼ਬਦ ਉਚਾਰਣ ਕਰਦਿਆਂ ਪ੍ਰਭੁ ਪ੍ਰਾਪਤ ਹੋ ਜਾਂਦਾ ਹੈ, ਪਰ ਇਹ ਵਾਹਿਗੁਰੂ ਨਾਮ ਕਰਮਾਂ ਨਾਲ ਮੇਹਰ ਦੁਆਰਾ ਲੱਭਦਾ ਹੈ।

**ਮ: ੩॥ ਵਾਹੁ ਵਾਹੁ ਕਰਤੀ ਰਸਨਾ ਸਬਦਿ ਸੁਹਾਈ॥**
**ਪੂਰੇ ਸਬਦਿ ਪ੍ਰਭੁ ਮਿਲਿਆ ਆਈ॥**
**ਵਡਭਾਗੀਆ ਵਾਹੁ ਵਾਹੁ ਮੁਹਹੁ ਕਢਾਈ॥**

**ਅਰਥਾਤ:**
(ਇਸ ਗੁਰ) ਸ਼ਬਦ ਦੁਆਰਾ ਰਸਨਾ 'ਵਾਹੁ ਵਾਹੁ' ਕਰਦੀ ਸ਼ੋਭਨੀਕ ਹੋਈ ਹੈ, (ਯਾ ਹੁੰਦੀ ਹੈ)- ਪੂਰੇ ਸ਼ਬਦ ਦੁਆਰਾ ਪ੍ਰਭੁ ਆ ਮਿਲਦਾ ਹੈ। (ਜਿਨ੍ਹਾਂ ਦੇ) ਭਾਗ ਵਡੇ ਹਨ (ਉਨ੍ਹਾਂ ਦੇ) ਮੂੰਹੋਂ (ਪ੍ਰਭੁ ਆਪ) ਵਾਹੁ ਵਾਹੁ ਕਢਾਉਂਦਾ ਹੈ।

**ਵਾਹੁ ਵਾਹੁ ਕਰਹਿ ਸੇਈ ਜਨ**
**ਸੋਹਣੇ ਤਿਨ੍ਹ ਕਉ ਪਰਜਾ ਪੂਜਣ ਆਈ॥**
**ਵਾਹੁ ਵਾਹੁ ਕਰਮਿ ਪਰਾਪਤਿ ਹੋਵੈ**
**ਨਾਨਕ ਦਰਿ ਸਚੈ ਸੋਭਾ ਪਾਈ॥੨॥**

 

**ਅਰਥਾਤ:**

ਵਾਹੁ ਵਾਹੁ (ਜੋ) ਜਨ ਕਰਦੇ ਹਨ ਉਹ ਸੋਹਣੇ ਹਨ, ਉਨ੍ਹਾਂ ਨੂੰ ਪਰਜਾ ਪੂਜਣ ਆਉਂਦੀ ਹੈ। ਹੇ ਨਾਨਕ! (ਇਹ) ਵਾਹੁ ਵਾਹੁ (ਦੀ ਕਰਨੀ) ਮੇਹਰ ਨਾਲ ਪ੍ਰਾਪਤ ਹੁੰਦੀ ਹੈ, (ਜਿਨ੍ਹਾਂ ਨੂੰ ਪ੍ਰਾਪਤ ਹੋਵੇ) ਉਨ੍ਹਾਂ ਨੂੰ ਸੱਚੇ ਦਰਬਾਰ ਸ਼ੋਭਾ ਪ੍ਰਾਪਤ ਹੁੰਦੀ ਹੈ॥੨॥

**ਭਾਵ-** ਇਸ 'ਵਾਹ' ਪਦ ਵਾਲੇ ਸ਼ਬਦ ਦੁਆਰਾ ਰਸਨਾ ਭੀ ਸ਼ੋਭਾ-ਯੋਗ ਹੋ ਜਾਂਦੀ ਹੈ, ਕਿਉਂਕਿ ਕੂੜ ਦੀ ਥਾਂ ਸਤਜ ਵਸਤੂ ਨੂੰ ਗ੍ਰਹਿਣ ਕਰਦੀ ਹੈ, ਇਸ ਨਾਲ ਪ੍ਰਭੂ ਆ ਮਿਲਦਾ ਹੈ। 'ਪੂਰਾ ਸ਼ਬਦ' ਕਹਿ ਕੇ ਜਣਾ ਦਿਤਾ ਕਿ ਅਸੀਂ (ਵਾਹ ਕਹਿ ਕੇ) 'ਵਾਹਿਗੁਰੂ' ਪਦ ਜਣਾ ਰਹੇ ਹਾਂ ਕਿਉਂਕਿ ਨਾਮ (ਰੂੜੋ=) ਸੋਹਣੀ ਸ਼ੈ ਹੈ, ਰਸਨਾ ਸੁਹਣੀ ਕਰਦਾ ਹੈ, ਜਪਣ ਵਾਲੇ ਆਤਮ ਸੁੰਦਰਤਾ ਵਾਲੇ ਹੋ ਜਾਂਦੇ ਹਨ, ਉਨ੍ਹਾਂ ਨੂੰ ਲੋਕੀਂ ਪੂਜਦੇ ਹਨ। ਸੁੰਦਰਤਾ ਨੂੰ ਹਰ ਕੋਈ ਸਲਾਹੁੰਦਾ ਹੈ।

ਉਨ੍ਹਾਂ ਦੀ ਜਗਤ ਇੱਜ਼ਤ ਕਰਦਾ ਤੇ ਪਰਮ ਮਾਣ ਦੇਂਦਾ ਹੈ, 'ਪੂਜਾ' ਦਾ ਇਹ ਭਾਵ ਹੈ। ਇਹ ਗੱਲ ਆਪ ਜਣਾ ਦਿਤੀ ਹੈ ਕਿ ਉਨ੍ਹਾਂ ਨੂੰ ਸ਼ੋਭਾ ਪ੍ਰਾਪਤ ਹੁੰਦੀ ਹੈ, ਇਹ ਦਰਗਾਹ ਵਲ ਇਸ਼ਾਰਾ ਹੈ।

**ਵਜਾਖਜਾ-** ....ਦੋਹਾਂ (ਸਲੋਕਾਂ) ਵਿਚ ਨਾਮ ਦੀ ਮਹਿਮਾ ਹੈ ਪਰ ਨਾਮ ਕਿਹੜਾ? ਇਸ ਦਾ ਪਤਾ ਦਿਤਾ ਹੈ ਕਿ ਉਹ 'ਵਾਹੁ ਵਾਹੁ ਵਾਲਾ ਨਾਮ' ਹੈ। ਮੁਰਾਦ ਵਾਹਿਗੁਰੂ ਨਾਮ ਤੋਂ ਹੈ। ਦਸਿਆ ਕਿ ਵਾਹਿਗੁਰੂ ਨਾਮ ਦੇ ਜਪੁ ਸਿਮਰਨ ਨਾਲ ਉਹ ਕਾਇਆਂ ਕੋਟ ਵਿਚ ਬੈਠਾ ਲੱਭ ਪਿਆ ਤੇ ਸਭ ਨੂੰ ਲੱਭ ਪੈਂਦਾ ਹੈ। ਦੋਹਾਂ ਸਲੋਕਾਂ ਵਿਚ ਦਸਿਆ ਹੈ ਕਿ ਵਾਹਿਗੁਰੂ 'ਸੱਚਾ ਸ਼ਬਦ' ਹੈ, 'ਸਿਫ਼ਤ ਸਲਾਹ' ਹੈ ਤੇ ਇਸ ਦਾ ਉਚਾਰਨ 'ਪ੍ਰਭੂ ਮਿਲਾਉਂਦਾ ਹੈ। ਦੂਸਰੇ ਸਲੋਕ ਵਿਚ ਹੋਰ ਫਲ ਦਸੇ: ਰਸਨਾ ਦਾ ਰਸਮਯ ਹੋ ਜਾਣਾ, ਆਤਮ ਸੁੰਦਰਤਾ ਪ੍ਰਾਪਤ ਹੋ ਜਾਣੀ, ਦੁਨੀਆਂ ਵਿਚ ਸਤਿਕਾਰ ਤੇ ਸੱਚੇ ਦੀ ਸ਼ੋਭਾ ਮਿਲਣੀ।

**ਨਿਰੁਕਤ-** 'ਵਾਹ' ਪਦ ਫ਼ਾਰਸੀ ਦਾ ਹੈ, ਅਰਥ ਹੈ: ਖ਼ੂਬ, ਸ਼ਾਬਾਸ਼, ਧੰਨ। ਇਹ ਅਸਚਰਜ ਜਨਾਉਣ ਲਈ ਵਿਸਮਯ ਬੋਧਕ ਪਦ ਹੈ, ਇਹ ਆਪਣੀ ਪੂਰਣਤਾ ਵਿਚ ਤਦੋਂ ਉਚਾਰ ਹੁੰਦਾ ਹੈ ਜਦੋਂ ਜੀਵ ਆਤਮਾ ਮਨ ਬੁੱਧੀ ਤੋਂ ਉੱਚਾ ਹੋ, 'ਅਨੰਤ' ਨਾਲ ਛੁਹ ਜਾਂ ਡੁਬਕੀ ਲੈਂਦਾ ਹੈ ਤੇ ਉਥਾਨ ਸਮੇਂ ਮਨ ਬਾਣੀ ਪਿਛੇ

ਰਹਿ ਜਾਣ ਕਰ ਕੇ ਕੁਛ ਜਾਣਦਾ ਤਾਂ ਨਹੀਂ, ਪਰ ਉਸ ਰਸ-ਅਸ੍ਵਾਦਨ ਵਿਚ, ਜੋ ਆਤਮਾਂ ਤੋਂ ਮਨ ਨੂੰ ਮਿਲਦਾ ਹੈ, 'ਵਾਹ ਵਾਹ' ਕਹਿ ਉਠਦਾ ਹੈ। ਸਤਿਗੁਰੂ ਜੀ ਨੇ ਇਸ ਪਦ ਤੋਂ ਹੀ ਸਿਮਰਨ ਸ਼ੁਰੂ ਕਰਵਾਇਆ ਕਿ:-

**"ਅਸ੍ਰਜ ਰੂਪੰ ਰਹੰਤ ਜਨਮੰ॥"**

{ਸਲੋਕ ਸਹਸਕ੍ਰਿਤੀ ਮ:੫-੫੭,ਪੰ. ੧੩੫੯}

ਵਿਚ ਅੱਪੜਨੇ ਲਈ ਸਿਮਰਨ ਹੀ 'ਅਸਚਰਜ' ਅਰਥ ਵਾਲੇ ਨਾਮ ਤੋਂ ਸ਼ੁਰੂ ਕਰੋ। ਇਸੇ ਵਿਚ ਭਾਵਨਾ ਧਾਰ ਕੇ ਇਸੇ ਦਾ ਭਾਵ 'ਵਿਸਮਯ' ਸਮਝ ਕੇ ਟੁਰੋ ਤੇ ਇਸੇ ਨਾਲ 'ਰੰਗ ਰੱਤੇ ਵਿਸਮਾਦੇ' ਹੋ ਜਾਓ! ਵਿਸਮਾਦ ਮਾਰਗ ਹੈ ਗੁਰੂ ਜੀ ਦਾ। ਆਸਾ ਦੀ ਵਾਰ ਵਿਚ ਹੀ ਮੁੱਢ ਬੰਨ੍ਹ ਦਿਤਾ ਤੇ ਵਿਸਮਾਦੀ ਰੰਗ ਲੈਣ ਦੇ ਸਾਮਾਨ ਦਸ ਕੇ ਫੁਰਮਾਇਆ:-

**"ਵੇਖਿ ਵਿਡਾਣੁ ਰਹਿਆ ਵਿਸਮਾਦੁ॥**
**ਨਾਨਕ ਬੁਝਣੁ ਪੂਰੇ ਭਾਗਿ॥"**

{ਵਾਰ ਆਸਾ ਮ:੧-੩}

ਇਥੇ 'ਵਾਹ' ਪਦ ਤੋਂ ਮੁਰਾਦ ਵਾਹਿਗੁਰੂ ਦੀ ਹੈ। ਸਵੱਈਏ ਮਹਲੇ ਚਉਥੇ ਕੇ ਵਿਚ ਭੱਟਾਂ ਨੇ **"ਵਾਹੁ ਵਾਹੁ ਕਾ ਬਡਾ ਤਮਾਸਾ"** ਕਹਿ ਕੇ **"ਆਪੇ ਕੀਆ ਘਟਿ ਘਟਿ ਬਾਸਾ"** ਫਰਮਾ ਕੇ ਦਸਿਆ ਕਿ 'ਵਾਹ ਵਾਹ' ਪਦ ਅਸਚਰਜ ਰੂਪ ਅਕਾਲ ਪੁਰਖ ਦਾ ਵਾਚਕ ਹੈ, ਫੇਰ ਨਾਲ ਹੀ ਕਿਹਾ:-

**"ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ॥"**

{ਸਵਈਏ ਮਹਲੇ ਚਉਥੇ ਕੇ-੧੨}

ਇਸ ਤੋਂ ਸਪੱਸ਼ਟ ਹੋ ਗਿਆ ਕਿ 'ਵਾਹੁ ਵਾਹੁ' ਤੋਂ ਮੁਰਾਦ 'ਵਾਹਿਗੁਰੂ' ਹੈ ਤੇ ਵਾਹਿਗੁਰੂ ਉਹ, ਜਿਸ ਦੀ ਰਚੀ ਸਾਰੀ ਰਚਨਾ ਹੈ। ਫੇਰ ਦਸਦੇ ਹਨ ਕਿ 'ਵਾਹਿਗੁਰੂ' ਪਦ ਆਦਿ ਪੁਰਖ ਦਾ ਵਾਚਕ ਹੈ।

ਯਥਾ:-

**"ਆਦਿ ਪੁਰਖੁ ਸਦਾ ਤੁਹੀ**
**ਵਾਹਿਗੁਰੂ, ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥"**

{ਸਵਈਏ ਮਹਲੇ ਚਉਥੇ ਕੇ-੮}

 

ਭਾਈ ਸੰਤੋਖ ਸਿੰਘ ਜੀ ਨੇ ਫੁਰਮਾਇਆ:-

**ਵਾਹ ਨਾਮ ਅਚਰਜ ਕੋ ਹੋਈ॥**
**ਅਚਰਜ ਤੇ ਪਰ ਉਕਤਿ ਨਾ ਕੋਈ॥**
**'ਗੋ' ਤਮ ਨਾਮ ਅਗਜਾਨ ਅਨਿੱਤ॥**
**'ਰੋ ਪ੍ਰਕਾਸ਼ ਕਿਯੋ ਜਿਨਿ ਚਿੱਤੁ॥**

{ਨਾ: ਪ੍ਰ: ਪੁਰਬਾਰਧ ੧-੬੨, ੬੩}

ਭਾਈ ਗੁਰਦਾਸ ਜੀ ਨੇ ਫੁਰਮਾਇਆ:-

**ਸਤਿਗੁਰੁ ਪੁਰਖ ਦਇਆਲ ਹੋਇ॥**
**ਵਾਹਿਗੁਰੂ ਸਚੁ ਮੰਤ੍ਰ ਸੁਣਾਇਆ॥**

{ਵਾਰ ੧੧-੩}

**ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ॥**

{ਵਾਰ ੧੩-੨}

**ਪੁਨਾ:- ਵਾਹਿਗੁਰੂ ਗੁਰ ਸਬਦੁ ਸੁਣਾਇਆ॥**

{ਵਾਰ ੨੪-੧}

ਸੋ- ੧. ਵਾਹ ਪਦ ਵਿਸਮਯ ਬੋਧਕ ਹੈ:-

**"ਤਿਸ ਕਉ ਵਾਹੁ ਵਾਹੁ ਜਿ ਵਾਟ ਦਿਖਾਵੈ॥"**

{ਗਉੜੀ ਮ:੧-ਅਸਟ:੧੨}

**"ਵਾਹੁ ਮੇਰੇ ਸਾਹਿਬਾ ਵਾਹੁ॥"**

{ਰਾਗ ਸੂਹੀ ਮ:੩, ਅਸਟ:੩}

੨. ਅਕਾਲ ਪੁਰਖ ਦਾ ਨਾਮ - ਸੰਗਯਾ ਹੈ। ਯਥਾ:-

**"ਵਾਹੁ ਵਾਹੁ ਅਗਮ ਅਥਾਹ ਹੈ.....॥"**

{ਵਾਰ ਗੂਜਰੀ ਮ:੩-੧੮}

੩. ਸਿਫਤਿ ਸਲਾਹ - ਵਿਸ਼ੇਸ਼ਣ ਹੈ:-

**"ਵਾਹੁ ਵਾਹੁ ਸਿਫਤਿ ਸਲਾਹ ਹੈ॥"**

{ਵਾਰ ਗੂਜਰੀ ਮ:੩-੧੪,ਪੰ. ੫੧੮}

੪. ਜਪਣੇ ਯੋਗ ਨਾਮ ਹੈ -

**"ਵਾਹੁ ਵਾਹੁ ਅੰਮ੍ਰਿਤ ਨਾਮੁ ਹੈ.....॥"**

{ਵਾਰ ਗੂਜਰੀ ਮ:੩-੧੮, ਪੰ. ੫੧੫}

**"ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ॥"**

{ਵਾਰ ਗੂਜਰੀ ਮ:੩-੧੫, ਪੰ. ੫੧੪}

(ਅ) ਸ੍ਰੀ (ਪੰਡਤ ਤਾਰਾ ਸਿੰਘ) ਨਰੋਤਮ ਜੀ ਨੇ ਵਾਹਿਗੁਰੂ ਪਦ ਦੀ ਵਯੁਤਪਤੀ ਐਉਂ ਲਈ ਹੈ:- ਵਾਹ=ਬ੍ਰਹਮਾਦਿਕ, ਗੁਰ=ਉਪਦੇਸ਼ ਕਰਤਾ, ਭਾਵ ਜੋ ਬ੍ਰਹਮਾ ਆਦਿਕਾਂ ਦਾ ਬੀ ਉਪਦੇਸ਼ ਕਰਤਾ ਹੈ।

## {ਗੂਜਰੀ ਵਾਰ ਪੰਦਰਵੀਂ ਦੇ ਸਲੋਕ}

**ਸਲੋਕ ਮ: ੩॥**
**ਵਾਹੁ ਵਾਹੁ ਕਰਤਿਆ ਰੈਣਿ ਸੁਖਿ ਵਿਹਾਇ॥**
**ਵਾਹੁ ਵਾਹੁ ਕਰਤਿਆ ਸਦਾ ਅਨੰਦੁ ਹੋਵੈ ਮੇਰੀ ਮਾਇ॥**
**ਵਾਹੁ ਵਾਹੁ ਕਰਤਿਆ ਹਰਿ ਸਿਉ ਲਿਵ ਲਾਇ॥**
**ਵਾਹੁ ਵਾਹੁ ਕਰਮੀ ਬੋਲੈ ਬੋਲਾਇ॥**
**ਵਾਹੁ ਵਾਹੁ ਕਰਤਿਆ ਸੋਭਾ ਪਾਇ॥**
**ਨਾਨਕ ਵਾਹੁ ਵਾਹੁ ਸਤਿ ਰਜਾਇ॥੧॥**

**ਅਰਥਾਤ:**

ਵਾਹ ਵਾਹ ਕਰਦਿਆਂ ਰਾਤ ਸੁਖ ਵਿਚ ਬੀਤਦੀ ਹੈ, (ਕਿਉਂਕਿ) ਵਾਹ ਵਾਹ ਕਰਦਿਆਂ, ਹੇ ਮੇਰੀ ਮਾਂ! ਸਦਾ ਖ਼ੁਸ਼ੀ ਹੁੰਦੀ ਹੈ।

ਵਾਹ ਵਾਹ ਕਰਦਿਆਂ ਹਰੀ ਨਾਲ ਲਿਵ ਲਗ ਜਾਂਦੀ ਹੈ।

(ਵਾਹਿਗੁਰੂ ਦਾ) ਬੁਲਾਇਆ (ਉਸ ਦੀ) ਮੇਹਰ ਨਾਲ (ਹੀ) ਵਾਹੁ ਵਾਹੁ (ਵਾਹਿਗੁਰੂ) ਬੋਲਦਾ (ਭਾਵ ਜਪਦਾ ਹੈ ਅਤੇ) ਵਾਹ ਵਾਹ ਕਰਦਿਆਂ ਹੀ ਸ਼ੋਭਾ ਪਾਉਂਦਾ ਹੈ।

ਹੇ ਨਾਨਕ! ਵਾਹੁ ਵਾਹੁ ਕਰਦਿਆਂ (ਜੀਵ ਸੱਚੇ ਦੀ) ਸੱਚੀ ਰਜ਼ਾ (ਨੂੰ ਸਮਝ ਲੈਂਦਾ ਹੈ)॥੧॥

**ਭਾਵ-** 'ਵਾਹਿਗੁਰੂ' 'ਵਾਹਿਗੁਰੂ' ਨਾਮ ਜਪਦਿਆਂ ਰਾਤ ਸੁਖ ਵਿਚ ਬੀਤਦੀ ਹੈ। ਵਾਹਿਗੁਰੂ ਜਪਣਾ ਖ਼ੁਸ਼ੀ ਦਾ ਦਾਤਾ ਹੈ, ਇਹ ਉਦਾਸੀ ਤੇ ਥਕਾਨ ਦੇਣ ਵਾਲੀ ਸ਼ੈ ਨਹੀਂ।



ਹਰੀ ਅਨੰਦ ਸਰੂਪ ਹੈ, ਉਸ ਨਾਲ ਲਿਵ ਲਗ ਜਾਂਦੀ ਹੈ, ਇਸ ਕਰ ਕੇ ਆਨੰਦ ਸਰੂਪ ਦੀ ਛੁਹ ਖ਼ੁਸ਼ੀ ਦੀ ਦਾਤੀ ਹੁੰਦੀ ਹੈ।

ਵਾਹਿਗੁਰੂ ਨਾਮ ਦਾ ਸਿਮਰਣ ਇਕ ਸਭ ਤੋਂ ਵੱਡੀ ਦਾਤ ਹੈ ਪ੍ਰਭੂ ਦੀ। ਜਿਵੇਂ ਰਾਜਾ ਦੀ ਦਾਤ ਸਿਰੋਪਾਉ ਆਦਿ ਸ਼ੋਭਾ ਵਧਾਉਂਦੇ ਹਨ, ਤਿਵੇਂ ਨਾਮ ਦੀ ਦਾਤ ਤੇ ਇਸ ਦਾ ਵਰਤਾਉ ਸ਼ੋਭਾ ਦਾ ਦਾਤਾ ਹੈ। ਵਾਹਿਗੁਰੂ ਨਾਮੁ ਜਪਦਿਆਂ ਸਚੇ ਵਾਹਿਗੁਰੂ ਦੀ ਛੋਹ ਪ੍ਰਾਪਤ ਹੁੰਦੀ ਹੈ, ਉਸ ਤੋਂ ਉਸ ਦੀ ਰਜ਼ਾ ਮਿੱਠੀ ਲਗਣ ਲੱਗ ਜਾਂਦੀ ਹੈ, ਇਹ ਰਜ਼ਾ ਦੀ ਸੋਝੀ ਹੈ।

**ਮ:੩॥**
**ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ॥**

**ਅਰਥਾਤ:**

ਵਾਹ ਵਾਹ ਬਾਣੀ ਸੱਚੀ ਹੈ। (ਭਾਵ ਸੱਚੇ ਦੀ ਹੈ ਇਹ) ਗੁਰਮੁਖਿ ਨੇ ਢੂੰਡ ਕੇ ਲੱਭੀ ਹੈ।

**ਭਾਵ-** ਇਸ ਦਾ ਭਾਵ ਇਹ ਲਈਦਾ ਹੈ ਕਿ ਗੁਰਮੁਖਿ ਨੂੰ ਨਾਮ ਗੁਰੂ ਦੁਆਰਾ ਮਿਲਦਾ ਹੈ, ਪਰ ਗੁਰਮੁਖਿ = ਅਰਥਾਤ ਗੁਰੂ ਨਾਨਕ ਨੇ ਇਹ ਪਦ 'ਵਾਹਿਗੁਰੂ' ਪਦ ਢੂੰਡ ਕੇ ਲੱਭਾ ਹੈ।

**ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ॥**
**ਵਾਹੁ ਵਾਹੁ ਕਰਤਿਆ ਹਰਿ ਪਾਇਆ ਸਹਜੇ ਗੁਰਮੁਖਿ ਭਾਲਿ॥ ਸੇ ਵਡਭਾਗੀ ਨਾਨਕਾ ਹਰਿ ਹਰਿ ਰਿਦੈ ਸਮਾਲਿ॥੨॥**

**ਅਰਥਾਤ:**

(ਇਸ ਲਈ ਚਾਹੀਦਾ ਹੈ ਕਿ ਸਿਖ) ਵਾਹ ਵਾਹ ਮੂੰਹੋਂ ਬੀ ਆਖੇ ਤੇ ਹਿਰਦੈ ਨਾਲ (ਬੀ ਉਚਾਰੇ)। (ਹਾਂ) ਵਾਹ ਵਾਹ ਕਰਦਿਆਂ ਸਹਜ ਨਾਲ ਹੀ ਭਾਲਕੇ ਗੁਰਮੁਖਾਂ ਨੇ ਹਰੀ ਪਾ ਲਿਆ ਹੈ। ਹੇ ਨਾਨਕ! ਉਹ ਭਾਗਾਂ ਵਾਲੇ ਹਨ ਜੋ ਹਿਰਦੇ ਵਿਚ (ਵਾਹੁ ਵਾਹੁ ਕਰਕੇ) ਹਰੀ ਹਰਿ ਨੂੰ ਸੰਮਾਲ੍ਹਦੇ ਹਨ, (ਭਾਵ ਯਾਦ ਕਰਦੇ ਹਨ)॥੨॥

**ਵਜਾਖਜਾ-** ....ਦੋਹਾਂ ਸਲੋਕਾਂ....ਵਿਚ ਨਾਮ ਸਿਮਰਣ ਦੇ ਲਾਭ ਦਰਸਾਏ ਤੇ ਨਾਮ ਜੋ ਸਿਮਰਨਾ ਹੈ ਸੋ 'ਵਾਹਿਗੁਰੂ' ਦੱਸਿਆ ਹੈ। ਦੂਸਰੇ ਸਲੋਕ ਵਿਚ ਰਸਨਾ ਦੇ ਜਪ ਨਾਲ ਹਿਰਦੇ ਦੇ ਸਿਮਰਣ ਦੀ ਤਾਕੀਦ ਕੀਤੀ ਹੈ।

## {ਗੂਜਰੀ ਵਾਰ ਸੋਲ੍ਹਵੀਂ ਦੇ ਸਲੋਕ}

**ਸਲੋਕੁ ਮ:੩॥**

**ਵਾਹੁ ਵਾਹੁ ਤਿਸਨੋ ਆਖੀਐ ਜਿ ਸਚਾ ਗਹਿਰ ਰੀਭੀਰੁ॥**
**ਵਾਹੁ ਵਾਹੁ ਤਿਸਨੋ ਆਖੀਐ ਜਿ ਗੁਣਦਾਤਾ ਮਤਿ ਧੀਰੁ॥**
**ਵਾਹੁ ਵਾਹੁ ਤਿਸਨੋ ਆਖੀਐ ਜਿ ਸਭ ਮਹਿ ਰਹਿਆ ਸਮਾਇ॥**
**ਵਾਹੁ ਵਾਹੁ ਤਿਸਨੋ ਆਖੀਐ ਜਿ ਦੇਦਾ ਰਿਜਕੁ ਸਬਾਹਿ॥**
**ਨਾਨਕੁ ਵਾਹੁ ਵਾਹੁ ਇਕੋ ਕਰਿ ਸਾਲਾਹੀਐ**
**ਜਿ ਸਤਿਗੁਰ ਦੀਆ ਦਿਖਾਇ॥੧॥**

**ਅਰਥਾਤ:**

ਵਾਹੁ ਵਾਹੁ ਉਸ ਨੂੰ ਕਹੀਦਾ ਹੈ ਜੋ ਸਚਾ ਤੇ ਗਹਿਰ ਗੰਭੀਰ ਹੈ। ਵਾਹੁ ਵਾਹੁ ਉਸ ਨੂੰ ਕਹੀਦਾ ਹੈ ਜੋ ਗੁਣਾਂ ਦਾ ਦਾਤਾ ਹੈ ਤੇ ਮਤਿ ਦਾ ਧੀਰਜੀ ਹੈ। ਵਾਹ ਵਾਹ ਉਸ ਨੂੰ ਕਹੀਦਾ ਹੈ ਜੋ ਸਭਨਾ ਵਿਚ ਵਜਾਪਕ ਹੋ ਰਿਹਾ ਹੈ। ਵਾਹ ਵਾਹ ਉਸ ਨੂੰ ਕਹੀਦਾ ਹੈ ਜੋ ਸਭ ਨੂੰ ਰਿਜ਼ਕ ਦੇਂਦਾ ਹੈ। ਹੇ ਨਾਨਕ! ਇਕੋ (ਪ੍ਰਭੂ ਨੂੰ) ਵਾਹ ਵਾਹ ਕਰਕੇ ਸਲਾਹੀਏ ਜੋ ਸਤਿਗੁਰੂ ਨੇ ਦਿਖਾ ਦਿੱਤਾ ਹੈ॥੧॥

**ਭਾਵ**– ਅਕਾਲ ਪੁਰਖ, ਜੋ ਸਤਜ ਸਰੂਪ ਹੈ ਤੇ ਸਾਗਰ ਦੀ ਤਰ੍ਹਾਂ ਡੂੰਘਾ ਤੇ ਡੂੰਘੇ ਪਾਣੀਆਂ ਦੀ ਤਰ੍ਹਾਂ ਅਡੋਲ ਹੈ, ਉਸ ਨੂੰ ਵਾਹਿਗੁਰੂ ਕਹੀਦਾ ਹੈ।

ਵਾਹਿਗੁਰੂ ਗੁਣਾਂ ਦੇ ਦਾਤੇ ਪ੍ਰਭੂ ਦਾ ਨਾਮ ਹੈ ਜੋ ਜੀਵਾਂ ਨੂੰ ਗੁਣ ਦਾਨ ਕਰਦਾ ਹੈ ਤੇ ਦਾਨ ਕਰਨ ਵਿਚ ਧੀਰਜੀ ਮਤਿ ਵਾਲਾ ਹੈ। ਅਵਗੁਣੀਆਂ ਦੇ ਅਵਗੁਣ ਦੇਖ ਕੇ ਘਾਬਰਦਾ ਨਹੀਂ, ਦਾਤ ਦੇਈ ਹੀ ਜਾਂਦਾ ਹੈ।

ਵਜਾਪਕ ਪ੍ਰਭੂ ਦਾ ਨਾਮ ਹੀ ਵਾਹਿਗੁਰੂ ਹੈ।

ਭਾਵ ਵਾਹਿਗੁਰੂ ਵਿਸ਼੍ਵੰਭਰ ਦਾ ਬੀ ਨਾਮ ਹੈ।

ਇਕੋ ਪ੍ਰਭੂ, ਜਿਸ ਜੈਸਾ ਦੂਜਾ ਨਹੀਂ ਹੈ, ਵਾਹਿਗੁਰੂ ਉਸ ਦਾ ਨਾਮ ਹੈ ਤੇ ਸਿਫ਼ਤ ਸਲਾਹ ਬੀ ਹੈ। ਇਸੇ ਨਾਮ ਨਾਲ ਸਤਿਗੁਰੂ ਨੇ ਸਾਨੂੰ ਉਸ ਦਾ ਸਾਖਜਾਤਕਾਰ ਕਰਾ ਦਿਤਾ ਹੈ॥੧॥

 

**ਮ: ੩॥**
**ਵਾਹੁ ਵਾਹੁ ਗੁਰਮੁਖ ਸਦਾ ਕਰਹਿ ਮਨਮੁਖ ਮਰਹਿ ਬਿਖੁ ਖਾਇ॥**
**ਓਨ੍ਾ ਵਾਹੁ ਵਾਹੁ ਨ ਭਾਵਈ ਦੁਖੇ ਦੁਖਿ ਵਿਹਾਇ॥**
**ਗੁਰਮੁਖਿ ਅੰਮ੍ਰਿਤ ਪੀਵਣਾ ਵਾਹੁ ਵਾਹੁ ਕਰਹਿ ਲਿਵ ਲਾਇ॥**
**ਨਾਨਕ ਵਾਹੁ ਵਾਹੁ ਕਰਹਿ**
**ਸੇ ਜਨ ਨਿਰਮਲੇ ਤ੍ਰਿਭਵਣ ਸੋਝੀ ਪਾਇ॥੨॥**

**ਅਰਥਾਤ:**

ਗੁਰਮੁਖ ਸਦਾ ਵਾਹ ਵਾਹ ਕਰਦੇ ਹਨ (ਪਰ) ਮਨਮੁਖ ਵਿਹੁ ਖਾ ਖਾਕੇ ਮਰਦੇ (ਰਹਿੰਦੇ) ਹਨ।

(ਕਿਉਂਕਿ) ਉਨ੍ਹਾਂ ਨੂੰ ਵਾਹ ਵਾਹ ਨਹੀਂ ਭਾਉਂਦੀ (ਸੋ ਉਨ੍ਹਾਂ ਦੀ ਉਮਰ) ਦੁਖਾਂ ਹੀ ਦੁਖਾਂ ਵਿਚ ਬੀਤਦੀ ਹੈ।

ਗੁਰਮੁਖ ਅੰਮ੍ਰਿਤ ਪੀਵਣਾ ਕਰਦੇ ਹਨ, ਜੋ ਲਿਵ ਲਾ ਕੇ ਵਾਹੁ ਵਾਹੁ ਕਰਦੇ ਹਨ।

ਹੇ ਨਾਨਕ! ਜੋ ਜਨ ਵਾਹ ਵਾਹ ਕਰਦੇ ਹਨ ਉਹ ਪਵਿਤ੍ਰ (ਹੋ ਜਾਂਦੇ) ਹਨ (ਓਹ) ਤਿੰਨਾਂ ਭਵਨਾਂ ਦੀ ਸੋਝੀ ਪਾ ਲੈਂਦੇ ਹਨ॥੨॥

**ਭਾਵ-** ਗੁਰਮੁਖ ਵਾਹਿਗੁਰੂ ਜਪਦੇ ਮਾਨੋਂ ਅੰਮ੍ਰਿਤ ਪੀਂਦੇ ਹਨ, ਪਰ ਮਨਮੁਖ ਨਾਮ ਵਿਸਾਰ ਕੇ ਵਿਕਾਰਾਂ ਵਿਚ ਲਗੇ ਮਨਮੁਖੀ ਵਾਕਾਂ ਤੇ ਕਰਤਬਾਂ ਵਿਚ ਜ਼ਹਿਰ ਖਾਂਦੇ ਆਤਮ ਜੀਵਨ ਵਲੋਂ ਯਾ ਸਦੈਵੀ ਜੀਵਨ ਵਲੋਂ ਮਰਦੇ ਰਹਿੰਦੇ ਹਨ।

ਨਾਮ ਸਿਮਰਨਾ (ਵਾਹਿਗੁਰੂ ਜਪਣਾ) ਨਾ ਭਾਉਣ ਕਰਕੇ ਚਿਤ ਤ੍ਰਿਪਤ ਨਹੀਂ ਹੁੰਦਾ ਤੇ ਮਾਯਕ ਸ਼ੁਮਾਂ ਤੇ ਵ..ਪੇ ਹਰਖ ਸ਼ੋਕਾਂ ਵਿਚ ਉਨ੍ਹਾਂ ਦੀ ਉਮਰਾ ਦੁਖਮਈ ਬੀਤਦੀ ਹੈ।

ਵਾਹਿਗੁਰੂ ਨਾਮ ਸਿਮਰਦਿਆਂ ਲਿਵ ਲਗਦੀ ਹੈ, ਉਸ ਦਾ ਰਸ ਅੰਮ੍ਰਿਤ ਵਰਗਾ ਹੁੰਦਾ ਹੈ।

ਉਨ੍ਹਾਂ ਦਾ ਅੰਤਹਕਰਣ ਐਸਾ ਮੈਲ ਰਹਿਤ ਹੋ ਜਾਂਦਾ ਹੈ ਕਿ ਤਿੰਨਾਂ ਭਵਨਾਂ (ਲੋਕਾਂ) ਦੀ ਸੋਝੀ ਆਪ ਮੁਹਾਰੀ ਪ੍ਰਾਪਤ ਹੋ ਜਾਂਦੀ ਹੈ॥੨॥

## {ਗੂਜਰੀ ਵਾਰ ਸਤਾਰ੍ਹਵੀਂ ਦੇ ਸਲੋਕ}

**ਸਲੋਕ ਮ:੩॥**
**ਵਾਹੁ ਵਾਹੁ ਸੇ ਜਨ ਸਦਾ ਕਰਹਿ**
**ਜਿਨ੍ ਕਉ ਆਪੇ ਦੇਇ ਬੁਝਾਇ॥**
**ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ**
**ਹਉਮੈ ਵਿਚਹੁ ਜਾਇ॥**
**ਵਾਹੁ ਵਾਹੁ ਗੁਰ ਸਿਖੁ ਜੋ ਨਿਤ ਕਰੇ**
**ਸੋ ਮਨ ਚਿੰਦਿਆ ਫਲੁ ਪਾਇ॥**
**ਵਾਹੁ ਵਾਹੁ ਕਰਹਿ ਸੇ ਜਨ ਸੋਹਣੇ**
**ਹਰਿ ਤਿਨ ਕੈ ਸੰਗਿ ਮਿਲਾਇ॥**
**ਵਾਹੁ ਵਾਹੁ ਹਿਰਦੈ ਉਚਰਾ**
**ਮੁਖਹੁ ਭੀ ਵਾਹੁ ਵਾਹੁ ਕਰੇਉ॥**
**ਨਾਨਕ ਵਾਹੁ ਵਾਹੁ ਜੋ ਕਰਹਿ**
**ਹਉ ਤਨੁ ਮਨੁ ਤਿਨ੍ ਕਉ ਦੇਉ॥੧॥**

**ਅਰਥਾਤ:**

ਜਿਨ੍ਹਾਂ ਨੂੰ (ਅਕਾਲ ਪੁਰਖ) ਆਪ ਬੁਝਾ ਦਿੰਦਾ ਹੈ ਓਹੋ ਜਨ ਸਦਾ ਵਾਹੁ ਵਾਹੁ ਕਰਦੇ ਹਨ। ਵਾਹੁ ਵਾਹੁ ਕਰਦਿਆਂ ਮਨ (ਸਭ ਮੈਲਾਂ ਤੋਂ) ਰਹਿਤ ਹੋ ਜਾਂਦਾ ਹੈ (ਤੇ ਸਭ ਤੋਂ ਵੱਡੀ ਤੇ ਮੂਲ ਮੈਲ) ਹਉਮੈ ਦੀ ਅੰਦਰੋਂ ਦੂਰ ਹੋ ਜਾਂਦੀ ਹੈ।

ਜੋ ਗੁਰ ਸਿਖ ਸਦਾ ਵਾਹੁ ਵਾਹੁ ਕਰਦਾ ਰਹੇ ਉਹ ਮਨ ਦੇ ਚਿਤਵੇ ਫਲ ਪਾ ਲਏਗਾ।

ਜੋ ਵਾਹੁ ਵਾਹੁ ਕਰਦੇ ਹਨ ਓਹੀ (ਅਸਲ ਵਿਚ) ਸੋਹਣੇ ਹਨ, ਹੇ ਹਰੀ! ਉਹਨਾਂ (ਸੋਹਣੇ ਜਨਾਂ) ਨਾਲ (ਮੈਨੂੰ) ਮਿਲਾ। (ਤਾਂ ਜੋ ਉਹਨਾਂ ਦੇ ਸਤਿਸੰਗ ਦੇ ਪ੍ਰਤਾਪ ਨਾਲ) ਮੈਂ ਮੂੰਹੋਂ ਬੀ ਵਾਹੁ ਵਾਹੁ ਕਰਾਂ ਤੇ ਦਿਲੋਂ ਬੀ ਵਾਹੁ ਵਾਹੁ ਉਚਰਾਂ। ਹੇ ਨਾਨਕ! ਜੋ ਜਨ ਵਾਹੁ ਵਾਹੁ ਕਰਨ ਮੈਂ (ਆਪਣਾ) ਤਨ ਤੇ ਮਨ ਉਨ੍ਹਾਂ ਨੂੰ (ਅਰਪਨ) ਕਰ ਦਿਆਂ॥੧॥

**ਭਾਵ–** ਜਿਨ੍ਹਾਂ ਨੂੰ ਪ੍ਰਭੂ ਨਾਮ ਦੀ ਮਹਿੰਮਾ ਦਾ ਗਜਾਨ ਦੇ ਦੇਂਦਾ ਹੈ ਉਹ ਜਨ ਸਦਾ ਵਾਹਿਗੁਰੂ ਨਾਮ ਜਪਦੇ ਹਨ। ਹੁਣ ਇਸ ਨਾਮ ਜਪਣੇ ਦਾ ਫਲ



ਦਸਦੇ ਹਨ: **'ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ'॥** (ਗਉੜੀ ਮ:੫ ਸੁਖਮਨੀ ੧-੪)।

ਇਹ ਪਹਿਲਾ ਫਲ ਹੈ। **'ਭਰੀਐ ਮਤਿ ਪਾਪਾ ਕੇ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥'** (ਜਪੁਜੀ ੨੦) ਸਭ ਮੈਲਾਂ ਦਾ ਮੂਲ ਹਉਮੈ ਹੈ, ਉਹ ਬੀ ਵਾਹਿਗੁਰੂ ਨਾਮ ਸਿਮਰਨ ਨਾਲ ਦੂਰ ਹੋ ਜਾਂਦੀ ਹੈ।

ਏਹ ਫਲ ਤਾਂ ਆਤਮਿਕ ਹੋਏ, ਹੁਣ ਸੰਸਾਰਕ ਫਲ ਦੱਸਦੇ ਹਨ ਕਿ ਮਨ ਦੇ ਚਿਤਵੇ ਸਾਰੇ ਫਲ ਵਾਹਿਗੁਰੂ ਨਾਮ ਦੇ ਉਪਾਸ਼ਕ ਨੂੰ ਪ੍ਰਾਪਤ ਹੋ ਜਾਂਦੇ ਹਨ।

ਸਭ ਫਲ ਪ੍ਰਾਪਤ ਤੇ ਹਉਮੈ ਤੋਂ ਨਵਿਰਤ ਹੋਏ ਜਨ ਵਾਹਿਗੁਰੂ ਨਾਮ ਦੇ ਉਪਾਸ਼ਕ ਮਨ ਤੇ ਦੇਹ ਕਰਕੇ ਸੋਹਣੇ ਹੋ ਜਾਂਦੇ ਹਨ, ਉਹਨਾਂ ਦਾ ਪ੍ਰਭਾਵ ਬੀ ਸੋਹਣਾ ਹੋ ਜਾਂਦਾ ਹੈ। ਇਸ ਕਰਕੇ ਉਹਨਾਂ ਦੇ ਸਤਿਸੰਗ ਦੀ ਯਾਚਨਾ ਕੀਤੀ ਹੈ ਕਿ ਮੈਂ ਭੀ ਵਾਹਿਗੁਰੂ ਨਾਮ ਦਾ ਪ੍ਰੇਮੀ ਹੋ ਜਾਵਾਂ।

ਐਸੇ ਵਾਹਿਗੁਰੂ ਨਾਮ ਦੇ ਜੋ ਉਪਾਸ਼ਕ ਹਨ ਉਨ੍ਹਾਂ ਨੂੰ ਮੇਰਾ ਸੱਭੋ ਕੁਛ ਅਰਪਨ ਹੈ॥੧॥

**ਮ: ੩॥**
**ਵਾਹੁ ਵਾਹੁ ਸਹਿਬੁ ਸਚੁ ਹੈ ਅੰਮ੍ਰਿਤੁ ਜਾ ਕਾ ਨਾਉ॥**
**ਜਿਨਿ ਸੇਵਿਆ ਤਿਨਿ ਫਲੁ ਪਾਇਆ**
**ਹਉ ਤਿਨ੍ ਬਲਿਹਾਰੈ ਜਾਉ॥**
**ਵਾਹੁ ਵਾਹੁ ਗੁਣੀ ਨਿਧਾਨੁ ਹੈ ਜਿਸ ਨੋ ਦੇਇ ਸੁ ਖਾਇ॥**
**ਵਾਹੁ ਵਾਹੁ ਜਲਿ ਥਲਿ ਭਰਪੂਰੁ ਹੈ ਗੁਰਮੁਖਿ ਪਾਇਆ ਜਾਇ॥**
**ਵਾਹੁ ਵਾਹੁ ਗੁਰ ਸਿਖ ਨਿਤ ਸਭ ਕਰਹੁ**
**ਗੁਰ ਪੂਰੇ ਵਾਹੁ ਵਾਹੁ ਭਾਵੈ॥**
**ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ**
**ਤਿਸੁ ਜਮ ਕੰਕਰੁ ਨੇੜਿ ਨ ਆਵੈ॥੨॥**
**ਅਰਥਾਤ:**

ਸਤਜ ਸਰੂਪ ਮਾਲਿਕ ਵਾਹੁ ਵਾਹੁ ਹੈ, ਜਿਸ ਦਾ (ਇਹ) ਨਾਮ (ਅੰਮ੍ਰਿਤ=) ਅਮਰ ਕਰ ਦੇਣ ਵਾਲਾ (ਅੰਮ੍ਰਿਤ) ਹੈ।

ਜਿਨ੍ਹਾਂ ਨੇ (ਇਸ ਨੂੰ) ਸੇਵਿਆ ਹੈ ਉਨ੍ਹਾਂ ਨੇ (ਅਮਰਤ ਰੂਪੀ) ਫਲ ਪਾ ਲਿਆ ਹੈ, ਮੈਂ ਉਨ੍ਹਾਂ ਤੋਂ ਸਦਕੇ ਹਾਂ।

ਵਾਹ ਵਾਹ ਗੁਣਾਂ ਦਾ ਖ਼ਜ਼ਾਨਾ ਹੈ, ਜਿਸ ਨੂੰ ਦੇਵੇ ਸੋ ਇਸ ਨੂੰ ਭੋਗਦਾ ਹੈ।

ਵਾਹ ਵਾਹ ਜਲ ਥਲ ਵਿਚ ਪੂਰਨ ਹੋ ਰਿਹਾ ਹੈ (ਪਰ) ਮਿਲਦਾ ਗੁਰੂ ਦੁਆਰੇ ਹੈ।

ਸਾਰੇ ਗੁਰੂ ਕੇ ਸਿਖੋ ਸਦਾ ਵਾਹੁ ਵਾਹੁ ਕਰੋ (ਕਿਉਂਕਿ) ਪੂਰੇ ਗੁਰੂ ਨੂੰ 'ਵਾਹੁ ਵਾਹੁ' ਕਰਨਾ ਭਾਉਂਦਾ ਹੈ।

ਹੇ ਨਾਨਕ! ਜੋ (ਸਿਖ) ਵਾਹੁ ਵਾਹੁ ਮਨ ਤੇ ਚਿਤ ਕਰਕੇ ਕਰੇਗਾ ਉਸਦੇ ਨੇੜੇ ਜਮ ਦਾ ਦਾਸ ਨਹੀਂ ਆਵੇਗਾ॥੨॥

**ਭਾਵ–** ਵਾਹਿਗੁਰੂ ਨਾਮ ਅਮਰ ਕਰਨੇ ਵਾਲਾ ਅੰਮ੍ਰਿਤ ਹੈ, ਅਰ ਅੰਮ੍ਰਿਤ ਵਰਗਾ ਸ੍ਵਾਦੀਕ ਹੈ।

ਪਿਛਲੀ ਤੁਕ ਵਿਚ 'ਅੰਮ੍ਰਿਤ' ਕਿਹਾ ਸੀ, ਤਾਂਤੇ 'ਖਾਇ' ਕਿਹਾ। ਭਾਵ ਹੈ ਕਿ ਲਾਭ ਉਠਾਉਂਦਾ ਹੈ, ਗੁਣਾਂ ਦੇ ਖ਼ਜ਼ਾਨੇ ਨੂੰ ਖਾਣਾ ਗੁਣਾਂ ਨੂੰ ਵਰਤਣਾ ਤੇ ਲਾਭ ਲੈਣਾ ਹੈ।

ਵਾਹਿਗੁਰੂ ਜਿਸ ਨੂੰ ਕਹਿ ਰਹੇ ਹਾਂ ਉਹ ਸਾਰੇ ਪਰੀ ਪੂਰਣ ਹੈ। ਪ੍ਰਸ਼ਨ ਹੈ: ਫਿਰ ਮਿਲਦਾ ਨਹੀਂ? ਉੱਤਰ ਹੈ: ਮਿਲਦਾ ਹੈ, ਪਰ ਗੁਰੂ ਦੁਆਰਾ।

ਸਾਰੇ ਗੁਰੂ ਕੇ ਸਿਖੋ ਵਾਹਿਗੁਰੂ ਸ਼ਬਦ ਦਾ ਸਿਮਰਨ ਸਦਾ ਕਰੋ, ਕਿਉਂਕਿ ਪੂਰੇ ਗੁਰੂ ਨੂੰ ਵਾਹਿਗੁਰੂ ਸ਼ਬਦ ਦਾ ਸਿਮਰਣਾ ਭਾਉਂਦਾ ਹੈ। ਗੁਰੂ ਨੂੰ ਚੰਗਾ ਜੋ ਕੁਛ ਲਗਦਾ ਹੈ, ਸਿਖਾਂ ਨੂੰ ਦੇ ਰਹੇ ਹਨ।

ਵਾਹਿਗੁਰੂ ਨਾਮ ਜੋ ਜਪੇਗਾ ਤੇ ਦਿਲੋਂ ਤੇ ਧੁਰ ਦਿਲੋਂ ਜਪੇਗਾ ਉਸ ਦੇ ਨੇੜੇ ਜਮ ਦਾ ਦਾਸ ਅਰਥਾਤ ਜਮਦੂਤ ਨਹੀਂ ਆਵੇਗਾ॥੨॥

ਵਜਾਖਜਾ- .....ਦੋਹਾਂ (ਸਲੋਕਾਂ) ਵਿਚ ਉਸ ਬਾਣੀ ਦੀ ਯਾ ਨਾਮ ਦੀ ਮਹਿਮਾ ਕਹੀ ਹੈ ਜੋ ਗੁਰੂ ਨੂੰ ਭਾਉਂਦੀ ਹੈ, ਜੋ ਉਹ ਸਿਖਾਂ ਨੂੰ ਬਖ਼ਸ਼ਦਾ ਹੈ। ਉਹ ਹੈ 'ਵਾਹਿਗੁਰੂ' ਸ਼ਬਦ। ਦੋਹਾਂ ਸਲੋਕਾਂ ਵਿਚ ਇਸ ਸ਼ਬਦ ਦੇ ਸਿਮਰਨ ਕਰਨ ਵਾਲਿਆਂ ਨੂੰ, ਜੋ ਸ਼ੁਭ ਫਲ ਪ੍ਰਾਪਤ ਹੁੰਦੇ ਹਨ ਉਹ ਦੱਸੇ ਹਨ। ਦੋਹਾਂ ਵਿਚ ਇਹ ਵੀ ਦੱਸਿਆ ਹੈ ਕਿ 'ਵਾਹਿਗੁਰੂ' ਸ਼ਬਦ ਦਾ ਅਰਥ ਹੈ ਜਲ ਥਲ ਵਿਚ ਭਰਪੂਰ ਪ੍ਰਭੂ, ਸਤਜ ਸਰੂਪ, ਗੁਣੀ ਨਿਧਾਨ, ਅਕਾਲ ਪੁਰਖ।



## {ਗੂਜਰੀ ਵਾਰ ਅਠਾਰ੍ਵੀਂ ਦੇ ਸਲੋਕ}

**ਸਲੋਕ ਮ:੩॥**
**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥**
**ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ॥**
**ਵਾਹੁ ਵਾਹੁ ਵੇਪਰਵਾਹੁ ਹੈ ਵਾਹੁ ਵਾਹੁ ਕਰੇ ਸੁ ਹੋਇ॥**
**ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ॥**
**ਵਾਹੁ ਵਾਹੁ ਕਰਮੀ ਪਾਈਐ ਆਪਿ ਦਇਆ ਕਰਿ ਦੇਇ॥**
**ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨੁ ਨਾਮੁ ਲਏਇ॥੧॥**

**ਅਰਥਾਤ:**

ਵਾਹੁ ਵਾਹੁ ਨਿਰੰਕਾਰ ਦੀ ਬਾਣੀ ਹੈ ਉਸ ਜੇਡਾ ਵਡਾ ਹੋਰ ਕੋਈ ਨਹੀਂ।

ਵਾਹੁ ਵਾਹੁ ਗੰਮਿਤਾ ਤੋਂ ਪਰੇ ਹੈ ਤੇ ਅਥਾਹ ਹੈ, ਵਾਹੁ ਵਾਹੁ ਓਹ ਸੱਚਾ (ਆਪ) ਹੈ।

ਵਾਹੁ ਵਾਹੁ ਬੇਪਰਵਾਹ ਹੈ, ਵਾਹੁ ਵਾਹੁ (ਜੋ ਕੁਛ) ਕਰੇ ਸੋ ਹੋ ਜਾਂਦਾ ਹੈ।

ਵਾਹੁ ਵਾਹੁ ਅੰਮ੍ਰਿਤ (ਵਰਗਾ ਮਿੱਠਾ ਤੇ ਅਮਰ ਕਰਨੇ ਵਾਲਾ) ਨਾਮ ਹੈ, ਕੋਈ ਗੁਰਮੁਖਿ (ਇਸ ਨੂੰ) ਪਾਉਂਦਾ ਹੈ।

(ਹਾਂ) ਵਾਹੁ ਵਾਹੁ ਮੇਹਰ ਨਾਲ ਪਾਈਦਾ ਹੈ, (ਪ੍ਰਭੂ) ਆਪ ਕਿਰਪਾ ਕਰਕੇ ਦੇਂਦਾ ਹੈ।

ਹੇ ਨਾਨਕ! ਗੁਰੂ ਦੁਆਰਾ (ਪਹਿਲੋਂ ਇਹ) ਨਾਮ ਹਰਿ ਦਿਨ ਲੈਂਦਿਆਂ ਵਾਹ ਵਾਹ (ਅਕਾਲ ਪੁਰਖ ਨੂੰ) ਪਾ ਲਈਦਾ ਹੈ॥੧॥

**ਭਾਵ-** ਪਹਿਲੋਂ ਦੱਸਿਆ ਹੈ ਵਾਹਿਗੁਰੂ ਨਿਰੰਕਾਰ ਦੀ ਬਾਣੀ ਹੈ। ਮੁਰਾਦ ਜਾਪਦੀ ਹੈ ਕਿ ਅਕਾਸ਼ ਬਾਣੀ ਹੈ, ਪ੍ਰਭੂ ਵੱਲੋਂ ਹੋਈ ਹੈ, ਇਸ ਕਰਕੇ ਇਸ ਤੁੱਲ ਹੋਰ ਕੋਈ ਨਹੀਂ। ਫਿਰ ਫੁਰਮਾਯਾ ਕਿ ਉਹ ਸੱਚਾ ਆਪ ਵਾਹਿਗੁਰੂ ਹੈ, ਭਾਵ ਉਸ ਦਾ ਆਪਣਾ ਰੂਪ ਇਹ ਨਾਮ ਹੈ, ਉਹੀ ਕਰਤਾ ਪੁਰਖ ਹੈ, ਉਹੀ ਕਰਤਾਰਤਾ ਕਰਦਾ ਹੋਇਆ ਬੇਪਰਵਾਹ ਹੈ। ਤੀਸਰੀ ਗੱਲ ਫੁਰਮਾਈ ਕਿ "ਵਾਹਿਗੁਰੂ" ਇਹ ਪਦ ਉਸ ਦਾ ਨਾਮ ਹੈ।

ਫੇਰ ਫੁਰਮਾਯਾ ਕਿ ਇਹ ਅੰਮ੍ਰਿਤ ਨਾਮ ਗੁਰੂ ਮਿਹਰ ਨਾਲ ਮਿਲਦਾ ਹੈ ਯਾ ਗੁਰੂ ਦੁਆਰਾ ਮਿਲਦਾ ਹੈ। ਫੇਰ ਦਸਿਆ ਕਿ ਪ੍ਰਭੂ ਦੀ ਆਪਣੀ ਕਿਰਪਾ ਨਾਲ ਮਿਲਦਾ ਹੈ। ਕਾਰਣ ਇਹ ਕਿ ਗੁਰੂ ਮੇਹਰ ਨਾਲ ਮਿਲਦਾ ਹੈ।

ਅਖ਼ੀਰ ਵਿਚ ਦੱਸਿਆ ਕਿ ਜੋ ਇਹ ਅੰਮ੍ਰਿਤ ਨਾਮ ਗੁਰੂ ਤੋਂ ਪ੍ਰਾਪਤ ਕਰਕੇ ਦਿਨ ਰਾਤ ਸਿਮਰਦੇ ਹਨ, ਓਹ ਵਾਹ ਵਾਹ ਨੂੰ, ਭਾਵ ਵਾਹਿਗੁਰੂ ਨੂੰ, ਪ੍ਰਾਪਤ ਹੋ ਜਾਂਦੇ ਹਨ, ਜੋ ਵਾਹ ਵਾਹ ਕਿ ਦੱਸ ਆਏ ਹਨ: ਹੈ, ਅਥਾਹ ਹੈ, ਸਤਜ ਹੈ, ਕਰਤਾਰ ਹੈ, ਬੇਪ੍ਰਵਾਹ ਹੈ॥੧॥

**ਵਜਾਖਜਾ-** (ਇਸ) ਸਲੋਕ ਵਿਚ ਦੱਸਿਆ ਹੈ ਕਿ ਕੀਹ ਮੰਤ੍ਰ, ਕੀਹ ਸਿਖਜਾ, ਕੀਹ ਨਾਮ ਗੁਰੂ ਦੇਵੇਗਾ? ਉੱਤਰ:- ਉਹ 'ਵਾਹਿਗੁਰੂ' ਸ਼ਬਦ ਦੇਵੇਗਾ। ਇਹ ਕੀਹ ਹੈ? ਇਹ ਸ਼ਬਦ ਆਪ ਨਿਰੰਕਾਰ ਹੈ, ਇਹ ਸ਼ਬਦ ਬ੍ਰਹਮ ਹੈ, ਇਹੋ ਕਰਤਾਰ ਹੈ, ਕਰਤਾਰ ਹੁੰਦਾ ਇਹ ਫੇਰ ਬੇਪਰਵਾਹ - ਅਲੇਪ ਹੈ। ਇਸੇ ਵਾਹਿਗੁਰੂ ਨੂੰ ਫੇਰ ਨਿਰੰਕਾਰ ਦੀ ਬਾਣੀ ਦੱਸਿਆ। ਭਾਵ ਇਹ ਜਾਪਦਾ ਹੈ ਕਿ ਇਹ ਸ਼ਬਦ ਉਸੇ ਨਿਰਾਕਾਰ-ਸ਼ਬਦ ਬ੍ਰਹਮ- ਦੀ ਬਾਣੀ ਹੈ, ਜੋ ਇਲਹਾਮ ਕਹੋ, ਅਕਾਸ਼ ਬਾਣੀ ਕਹੋ, ਅਨੁਭਵ ਦੁਆਰਾ ਕਹੋ ਗੁਰੂ ਨਾਨਕ ਦੇਵ ਜੀ ਨੂੰ ਪ੍ਰਾਪਤ ਹੋਈ। ਉਹਨਾਂ ਨੇ ਗੁਰੂ ਰੂਪ ਵਿਚ ਅੱਗੋਂ ਦਾਨ ਕੀਤੀ, ਇਹ ਦੱਸ ਕੇ ਕਿ ਇਹ ਨਿਰੰਕਾਰ ਦੀ ਬਾਣੀ ਉਸ ਦਾ ਨਾਮ ਹੈ, ਨਾਮ ਨਾਮੀ ਦੀ ਅਭੇਦਤਾ ਹੈ। ਇਸੇ ਦੇ ਜਪ ਸਿਮਰਨ ਨਾਲ ਤੁਸੀਂ ਉਸ ਨੂੰ ਪ੍ਰਾਪਤ ਹੋ ਜਾਓਗੇ। ਸੋ ਹਿਦਾਯਤ ਕੀਤੀ ਕਿ ਇਸ ਨੂੰ ਪ੍ਰਾਪਤ ਕਰ ਕੇ ਦਿਨੇ ਰਾਤ ਸਿਮਰੋ। ਇਸ ਸੱਚੇ ਨਾਮ ਵਿਚ ਲੱਗੇ ਰਹੋ ਤਾਂ ਤਰ ਜਾਓਗੇ। {ਸੰਥਿਆ ਪੋਥੀ ੭, ਸਫ਼ੇ ੩੨੦੯ ਤੋਂ ੨੨}





# 43. ਨਿਰਵਾਸ ਤੇ ਸਹਿਜੇ ਨਾਮ ਆਰਾਧਨ

**ਨਿਰਵਾਸ** (ਵਾਸ਼ਨਾ ਰਹਿਤ) ਮਨ ਦੀ ਨਾਮ ਅਰਾਧਨਾ ਛੇਤੀ ਸਫ਼ਲਦੀ ਹੈ, ਨਹੀਂ ਤਾਂ ਪਹਿਲੋਂ ਨਾਮ ਅਰਾਧਨਾ ਵਾਸ਼ਨਾ ਨੂੰ ਖੈ ਕਰਦੀ ਹੈ। ਜਦੋਂ ਵਾਸ਼ਨਾ-ਜਿਤ ਪੁਰਖ ਦੀ ਅਰਾਧਨਾ ਸਿਰੇ ਚੜ੍ਹਦੀ ਹੈ ਤਾਂ ਵਾਹਿਗੁਰੂ ਜੀ ਦੇ ਦਰਸ਼ਨ ਹੁੰਦੇ ਹਨ। ਏਹ ਦਰਸ਼ਨ ਵਾਹਿਗੁਰੂ ਜੀ ਦੇ ਦ੍ਰਿਸ਼ਟਮਾਨ ਦੇ ਦਰਸ਼ਨ ਨਹੀਂ ਹੁੰਦੇ ਕਿਉਂਕਿ:

**"ਦ੍ਰਿਸਟਿਮਾਨ ਹੈ ਸਗਲ ਮਿਥੇਨਾ॥"**

{ਮਾਰੂ: ਸੋ: ਮ: ੫-੧੧}

ਇਹ ਦਰਸ਼ਨ ਦ੍ਰਿਸ਼ਟਾ ਦੇ ਆਪਣੇ ਸਰੂਪ ਵਿਚ ਇਸਥਿਤ ਹੋਕੇ ਦ੍ਰਿਸ਼ਟਾ ਪੱਖ ਵਿਚ ਪਰਮਾਤਮ ਦੇਵ ਦੇ ਅਨੁਭਵੀ ਦਰਸ਼ਨ ਹੁੰਦੇ ਹਨ-

{ਸੰਥਿਆ ਪੋਥੀ ੬, ਪੰਨਾ ੨੬੩੬}

-:-

(ਅ) **"ਸੁਣਿਆ ਮੰਨਿਆ ਮਨਿ ਕੀਤਾ ਭਾਉ॥**
**ਅੰਤਰਗਤਿ ਤੀਰਥਿ ਮਲਿ ਨਾਉ॥"**

{ਜਪੁਜੀ-੨੧}

ਨਾਮ ਨੂੰ ਸੁਣ ਕੇ ਨਾਮ ਨੂੰ ਮੰਨਨ ਕਰੋ, ਮੰਨਨ ਕਰ ਕੇ ਸ਼ਰਧਾ ਨਾਲ - ਪ੍ਰੇਮ ਨਾਲ - ਅੰਦਰ ਜੋ ਤੀਰਥ ਹੈ, ਅੰਤਹਕਰਣ ਵਿਚ, ਉਥੇ ਇਸ਼ਨਾਨ ਕਰੋ। ਜਪ ਜੋ ਸਿਮਰਨ ਤੇ ਅਜਪਾ ਰੂਪ ਵਿਚ ਆ ਗਿਆ ਹੈ, ਉਹ ਹੈ ਇਸ਼ਨਾਨ। ਸੰਕਲਪ ਵਿਕਲਪ ਦੀ ਲਹਿਰ ਮੱਧਮ ਜੇ ਅਜੇ ਭੀ ਉਠੇ ਤਾਂ ਉਸ ਨੂੰ ਦੂਰ ਕਰ ਕਰ ਕੇ, ਸਮ ਭਾਵ ਵਿਚ ਟਿਕ ਕੇ ਪਰਮਾਤਮ ਦੇਵ ਵਿਚ ਲਿਵ ਲੀਨ ਹੋਣਾ, ਇਹ ਹੈ ਅੰਤਰਗਤਿ ਇਸ਼ਨਾਨ। ਹਾਂ ਬ੍ਰਿਤੀਆਂ ਵਿਚ ਬ੍ਰਹਮ ਨੂੰ ਆਰੂੜ ਰਖਣਾ ਤੇ ਹੋਰ ਕੁਛ ਨੂੰ ਬ੍ਰਿਤੀਆਂ ਵਿਚ ਪ੍ਰਵੇਸ਼ ਕਰਨੋਂ ਵਰਜਦੇ ਰਹਿਣਾ ਹੈ, ਇਸ਼ਨਾਨ ਕਰਦੇ ਰਹਿਣਾ ਅੰਤਰਗਤਿ ਤੀਰਥ ਵਿਚ। ਹਾਂ 'ਬਿਨੁ ਜਲ ਸੰਗਮ ਮਨ' ਵਿਚ ਨ੍ਹਾਉਣਾ ਇਹ ਹੈ। ਅੰਤ ਓਥੇ ਮਠ ਕਰਿ ਲੈਣਾ, ਟਿਕ ਜਾਣਾ, ਇਹ ਹੈ ਇਸ਼ਨਾਨ ਦੀ ਸਫਲਤਾ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:

**"ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ॥.....**
**ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ॥"**

{ਤੁਖਾਰੀ ਛੰਤ ਮ: ੧, ਬਾਰਹਮਾਹ-੧੫}{ਸੰਥਿਆ ਪੋਥੀ ੪, ਪੰਨਾ ੧੯੬੫}

-:-

(ਦ) **"ਤੇਰਾ ਏਕੁ ਨਾਮੁ ਤਾਰੇ ਸੰਸਾਰੁ॥**
**ਮੈ ਏਹਾ ਆਸ ਏਹੋ ਆਧਾਰੁ॥"**

{ਸਿਰੀ ਮ: ੧ ਚਉ:੨੯}

ਇਨਸਾਨ ਦੇ ਮਨ ਦਾ ਸੁਭਾਵ ਹੈ ਕਿ ਜਦ ਅਪਰਾਧ ਪਾਪ ਕਰੇ ਤਾਂ ਉਸ ਦੇ ਅੰਦਰ ਆਪਣੇ ਕੀਤੇ ਦੀ ਸ਼ਰਮ ਅਨਜਾਣੇ ਉਸ ਨੂੰ ਕਰਤਾਰ ਤੋਂ ਸੰਗ (ਸ਼ਰਮ) ਵਿਚ ਪਾ ਦੇਂਦੀ ਹੈ ਤੇ ਸੰਗ ਉਸ ਨੂੰ ਦੂਰ ਦੂਰ ਕਰੀ ਜਾਂਦੀ ਹੈ। ਉਸ ਦਾ ਜੀ ਸ਼ਰਨ ਆਉਣ ਨੂੰ, ਅਰਦਾਸ ਕਰਨ ਨੂੰ ਨਹੀਂ ਕਰਦਾ, ਹਜ਼ੂਰੀ ਵਾਸ ਤਾਂ ਕਿਤੇ ਰਿਹਾ। ਪਰ ਆਪ ਜੀ ਦੱਸਦੇ ਹਨ ਕਿ ਵਾਹਿਗੁਰੂ ਦਾ ਨਾਮ ਅਤਿ ਦੀ ਗਿਰਾਉ ਵਾਲੀ ਹਾਲਤ ਤੋਂ ਵੀ ਤਾਰਣਹਾਰ ਹੈ, ਜਿਸ ਨਾਲ ਆਸ ਬੱਝ ਜਾਂਦੀ ਹੈ। ਇਹ ਆਸ ਨਾਮ ਵਿਚ ਲੈ ਆਉਂਦੀ ਹੈ, ਨਾਮ ਦਾ ਅਭਿਆਸ ਅੰਦਰ ਆਧਾਰ ਬਣ ਜਾਂਦਾ ਹੈ। ਵਾਹਿਗੁਰੂ ਜੀ ਦੀ ਹਜ਼ੂਰੀ ਭਾਸਣ ਲਗ ਜਾਂਦੀ ਹੈ, ਫੇਰ ਅਰਦਾਸ ਨੂੰ ਬੀ ਜੀ ਕਰਦਾ ਹੈ। ਇਥੇ ਜੋ ਉਪਦੇਸ਼ ਦਿੱਤਾ ਹੈ (ਉਪਰ ਦਿਤੇ ਸਿਰੀ ਰਾਗ ਮ: ੧ ਚਉ-੨੯ ਦੇ) ਰਹਾਉ ਦੀਆਂ ਤੁਕਾਂ ਵਿਚ ਹੈ ਤੇ ਅਰਦਾਸ ਦੀ ਸ਼ਕਲ ਵਿਚ ਹੈ। ਗੋਇਆ ਨਾਮ ਜਪਣੇ ਵਾਲਾ ਅਪਣੇ ਅਵਗੁਣਾਂ ਦੀ ਨਵਿਰਤੀ ਲਈ ਨਾਮ ਜਪਣ ਲਗ ਪਿਆ ਹੈ ਤੇ ਨਾਮ ਜਪਦਾ ਪ੍ਰਤੀਤ ਕਰ ਰਿਹਾ ਹੈ ਕਿ ਮੇਰੇ ਅੰਦਰ ਠਾਹਰ ਬੱਝ ਗਈ ਹੈ, ਤੇ ਉਹ ਹਜ਼ੂਰੀ ਵਿਚ ਖੜਾ ਕਹਿ ਰਿਹਾ ਹੈ ਕਿ ਮੈਨੂੰ ਤੇਰਾ ਨਾਮ ਬਚਾ ਰਿਹਾ ਹੈ। ਗੋਇਆ ਨਾਮ ਨੇ, ਉਹ ਜੋ ਸਾਈਆਂ ਜੀ ਨਾਲ ਸੰਗ ਪੈ ਗਈ ਸੀ ਦੂਰ ਕਰ ਦਿਤੀ ਹੈ। ਹੁਣ ਨਾਮ ਦੇ ਨਾਲ ਅਰਦਾਸ ਤੇ ਹਜ਼ੂਰੀ ਵਿਚ ਪ੍ਰਤੀਤੀ ਦਾ ਭਾਵ ਬੀ ਉਪਜ ਪਿਆ ਹੈ। ....ਗੱਲ ਕੀ ਦੁਸ਼ਟਾਈ ਆਦਿ ਸਾਰੇ ਐਬ ਸੁਰਤ ਵਿਚ ਵੜ ਕੇ ਇਸ ਨੂੰ ਮਹਾਂ ਪਾਪੀ ਬਣਾ ਲੈਂਦੇ ਹਨ, ਇਸ ਹਾਲਤ ਦਾ ਦਾਰੂ ਨਾਮ ਦੱਸਿਆ ਹੈ ਜੋ ਜਪਿਆਂ ਅੰਦਰ ਪ੍ਰਵੇਸ਼ ਕਰਦਾ ਹੈ ਤੇ ਕੁਦਰਤੀ ਲੋੜਾਂ ਨੂੰ ਹੱਦ ਬੰਨੇ ਵਿਚ ਕਰ ਦੇਂਦਾ ਹੈ, ਫੇਰ ਝੂਠ, ਠੱਗੀ ਆਦਿ ਅਵਗੁਣ ਆਪਣੇ ਆਪ ਝੜ ਝੜ ਪੈਂਦੇ ਹਨ। ਨਾਮ ਪਹਿਲਾਂ ਸੁਰਤ ਨੂੰ ਪਾਪ ਕਰਮਾਂ ਵਿਚੋਂ ਖਿੱਚ ਲੈਂਦਾ



ਹੈ, ਗੁਰੂ ਦੀ ਫੁਰਮਾਈ ਵੀਚਾਰ ਹਰ ਗੱਲ ਦਾ ਹਾਨ ਲਾਭ ਦਿਖਾ ਦੇਂਦੀ ਹੈ। ਨਾਮ ਫੇਰ ਆਪੇ ਵਿਚ ਕੱਠਾ ਕਰਦਾ ਹੈ, ਸਹਿਜੇ ਸਹਿਜੇ ਆਪੇ ਨੂੰ ਆਪੇ ਦਾ ਰਸ ਆਉਣ ਲੱਗ ਪੈਂਦਾ ਹੈ। ਨਾਮ ਕਿਉਂਕਿ ਰੱਬ ਜੀ ਦਾ ਹੁੰਦਾ ਹੈ, ਧਿਆਨ ਰੱਬ ਜੀ ਵੱਲ ਜਾਂਦਾ ਹੈ, ਉਹਨਾਂ ਦੇ ਗੁਣਾਨੁਵਾਦ ਵਿਚ ਲਗਦਾ ਹੈ, ਗੁਣ ਗਾਇਨ ਨਾਲ ਕੀਤਿਆਂ ਦੀ ਮੈਲ ਲੱਥਦੀ ਹੈ, ਆਪਾ ਆਪੇ ਵਿਚ ਚਮਕਦਾ ਹੈ, ਸਾਈਂ ਦੀ ਅਨੁਗ੍ਰਹ ਹੁੰਦੀ ਹੈ। ਜਿਸ ਦਾ ਹੋ ਰਹਿੰਦਾ ਹੈ ਉਸ ਨੂੰ ਬਿਰਦ ਦੀ ਲਾਜ ਪੈਂਦੀ ਹੈ, ਫਿਰ ਇਹ ਵਾਹਿਗੁਰੂ ਨਾਮ ਤੋਂ ਵਾਹਿਗੁਰੂ ਵਿਚ ਲੀਨ ਹੋਣ ਲਗ ਜਾਂਦਾ ਹੈ। ਗੱਲ ਕੀ, ਨਾਮ ਦਾ ਆਧਾਰ ਇਸ ਨੂੰ ਸਾਈਂ ਵਿਚ ਮੇਲ ਦੇਂਦਾ ਹੈ।.....

ਪਾਪਾਂ ਦੀ ਨਵਿਰਤੀ ਦਾ ਉਪਾਉ ਨਾਮ ਹੈ ਇਹ ਗੱਲ ਸ੍ਰੀ ਗੁਰੂ ਜੀ ਜਪੁਜੀ ਸਾਹਿਬ ਵਿਚ ਬੀ ਦਸ ਆਏ ਹਨ:-

**"ਭਰੀਐ ਮਤਿ ਪਾਪਾ ਕੈ ਸੰਗਿ॥**
**ਓਹੁ ਧੋਪੈ ਨਾਵੈ ਕੇ ਰੰਗਿ॥"**

{ਜਪੁਜੀ-੨੦}

ਨਾਮ ਦੇ ਜਪਣ ਵਾਲੇ ਆਪਣੇ ਪਹਿਲੇ ਬਣ ਗਏ ਸੁਭਾਵ ਵਸ਼ਿ ਕਦੇ ਕਦੇ ਭੁੱਲ ਕਰ ਬੈਠਦੇ ਹਨ, ਉਹਨਾਂ ਲਈ ਇਸ ਸ਼ਬਦ ਵਿਚ ਹੋਰ ਸਿਖਯਾ ਭੀ ਹਨ, ਯਥਾ- (ੳ) ਆਪਣੇ ਅੰਦਰ ਝਾਤੀ ਮਾਰਦੇ ਰਿਹਾ ਕਰੋ ਤੇ (ਅ) ਅੰਦਰ ਜੋ ਮਾੜੇਪਨ ਦੇ ਬੀਜ ਦਿੱਸਣ ਉਹਨਾਂ ਨੂੰ ਕੱਢਦੇ ਰਿਹਾ ਕਰੋ ਤੇ (ੲ) ਉਹਨਾਂ ਦੇ ਕੱਢਣ ਵਿਚ ਆਪਣੇ ਤਾਨ ਦੇ ਨਾਲ ਅਰਦਾਸ ਕਰਿਆ ਕਰੋ। (ਸ) ਅਰਦਾਸ ਵਿਚ ਭੁੱਲਾਂ ਦਾ ਇਕਰਾਰ ਕਰਿਆ ਕਰੋ ਤੇ (ਹ) ਭੁੱਲਾਂ ਕਰਦੇ ਕਦੇ ਨਿਰਾਸ ਨਾ ਹੋਇਆ ਕਰੋ, (ਕ) ਨਾਮ ਤੇ ਦ੍ਰਿੜ੍ਹ ਵਿਸ਼ਵਾਸ ਧਾਰ ਕੇ ਨਾਮ ਜਪਦੇ ਰਿਹਾ ਕਰੋ ਕਿ ਇਹ ਤਾਰੇਗਾ, ਸਾਰੇ ਅਵਗੁਣ ਧੋ ਕੱਢੇਗਾ ਤੇ ਚਰਨ ਸ਼ਰਨ ਲੈ ਜਾਏਗਾ।

{ਸੰਥਿਆ ਪੋਥੀ ੧, ਸਫ਼ਾ ੩੪੦-੪੨}



# 44. ਨਾਮ ਵਿਚ ਨਿਰੰਜਨ

**"ਨਾਮੁ ਨਿਰੰਜਨੁ ਅਗਮੁ ਅਗੋਚਰੁ ਸਤਿਗੁਰਿ ਦੀਆ ਬੁਝਾਏ॥"**

{ਵਡਹੰਸ ਮ:੩, ਪੰ. ੫੯੫}

**"ਕੀਰਤਿ ਸੂਰਤਿ ਮੁਕਤਿ ਇਕ ਨਾਈ॥**
**ਤਹੀ ਨਿਰੰਜਨੁ ਰਹਿਆ ਸਮਾਈ॥**
**ਨਿਜ ਘਰਿ ਬਿਆਪਿ ਰਹਿਆ ਨਿਜ ਠਾਈ॥੭॥"**

{ਗਉੜੀ ਮ:੧ ਅਸਟਪਦੀ-੨, ਪੰ. ੨੨੧}

ਨੋਟ- ਇਸ ਦੇ ਅਰਥ ਪਿਛੇ ਆ ਚੁੱਕੇ ਹਨ ਦੇਖੋ ਅੰਕ ੪੦।

**"ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾਕਾ ਨਾਉ॥**
**ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ॥"**

{ਵਡਹੰਸ ਮ:੧-੧, ਪੰ. ੫੫੭}

.....ਜਿਵੇਂ ਬ੍ਰਿੱਛ ਤੇ ਫਲ ਦਾ ਸਨਬੰਧ ਹੈ, ਉਸੀ ਪ੍ਰਕਾਰ ਦਾ ਸਨਬੰਧ ਨਾਮ, ਤੇ ਜਿਸ ਦਾ ਨਾਮ ਹੈ, ਉਸ ਸਾਹਿਬ ਦਾ ਹੈ। ਵਾਹਿਗੁਰੂ ਮਾਨੋਂ ਬ੍ਰਿੱਛ ਹੈ, ਨਾਮ ਉਸ ਨੂੰ ਫਲ ਲੱਗਾ ਹੈ। ਉਹ ਫਲ ਕੋਈ ਨਸ਼ੇ ਵਾਲਾ ਵਿਹੁਲਾ ਫਲ ਨਹੀਂ, ਉਹ ਅੰਮ੍ਰਿਤ ਫਲ ਹੈ, ਅਰਥਾਤ ਸ੍ਵਾਦੀਕ ਹੈ ਤੇ ਖਾਣ ਵਾਲੇ ਨੂੰ ਅਮਰ ਕਰ ਦਿੰਦਾ ਹੈ। ਜੋ ਉਸ ਦਾ ਰਸ ਪੀਂਦੇ ਹਨ ਓਹ ਜੀਊਂਦੇ ਜੀ ਮਨ ਤਨ ਆਤਮਾ ਕਰ ਕੇ ਤ੍ਰਿਪਤ ਹੋ ਜਾਂਦੇ ਹਨ। ਯਥਾ-

**"ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲ ਨ ਤਮਾਈ॥"**

{ਸੂਹੀ ਮ: ੩ ਅਸ਼ਟ-੩-੮} {ਸੰਥਿਆ ਪੋਥੀ ੭-ਸਫ਼ਾ ੩੪੪੫}

(ਅ) **"ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰ ਮੇਰਾ॥"**

{ਗਉੜੀ ਮ:੧-੧੮, ਪੰ. ੨੨੯}

**"ਵਾਹੁ ਵਾਹੁ ਤਿਸਨੋ ਆਖੀਐ ਜਿ ਸਚਾ ਗਹਿਰ ਗੰਭੀਰੁ॥"**

{ਵਾਰ ਗੂਜਰੀ ਮ:੩-੧੬, ਪੰ. ੫੧੪}

**"ਜਨੁ ਰਾਤਾ ਹਰਿ ਨਾਮੁ ਕੀ ਸੇਵਾ॥**
**ਨਾਨਕ ਪੂਜੈ ਹਰਿ ਹਰਿ ਦੇਵਾ॥"** {ਗਉ:ਸੁਖ:ਮ: ੫, ਪੰ. ੨੬੫}





# 45. ਨਾਮ ਸਰਗੁਣ ਸਰੂਪ

{ਵਾਰ ਆਸਾ ਮ: ੧ ਦੀ ਪਹਿਲੀ ਪਉੜੀ ਦੀ ਵਯਾਖਯਾ}

**ਪਉੜੀਆਂ** ਦੀ ਵਾਰ ਪਹਿਲੋਂ ਰਚੀ ਗਈ ਤੇ ਸ਼ਲੋਕ ਮਗਰੋਂ ਚੜ੍ਹਾਏ ਗਏ।.....ਇਸ ਪਹਿਲੀ ਪਉੜੀ ਦਾ ਭਾਵ ਹੈ ਕਿ ਇਸ ਵਿਸ਼੍ਵ ਦਾ ਮੂਲ 'ਇਕ' ਹੈ, ਜਿਸ ਇਕੋ ਵਰਗਾ ਦੂਸਰਾ ਹੈ ਨਹੀਂ। ਫਿਰ ਪ੍ਰਸ਼ਨ ਹੁੰਦਾ ਹੈ ਕਿ ਰਚਨਾ ਕਿਵੇਂ ਹੋ ਗਈ? ਉੱਤਰ: ਉਸ ਇਕ ਨੇ, ਜਿਸ ਨੂੰ ਏਥੇ 'ਆਪੀ' ਕਿਹਾ ਹੈ, ਆਪ ਨੂੰ ਸਾਜਿਆ। ਸਾਜਿਆ ਮਤਲਬ ਇਹ ਨਹੀਂ ਸੀ ਕਿ ਪਹਿਲੇ ਨਾ ਸੀ ਤੇ ਫੇਰ ਰਚਿਆ, ਪਰ ਇਹ ਕਿ ਪਹਿਲਾ ਰੰਗ ਐਸਾ ਸੀ ਜਿਸ ਨੂੰ ਨਿਰਗੁਣ ਕਹਿ ਲਈਏ, ਪਰ ਉਹ 'ਨੇਸਤੀ' ਨਹੀਂ ਸੀ ਉਹ ਅਸਤੀ ਸੀ, ਹਸਤੀ ਸੀ, ਹੋਂਦ ਸੀ। ਉਹ ਹਸਤੀ ਸਰਵੱਗ ਸੀ। ਉਸ ਨੇ ਆਪਣਾ ਸਰਗੁਣ ਸਰੂਪ ਧਾਰਿਆ। ਇਹ ਦੂਸਰਾ ਰੂਪ ਇਕ ਰੰਗ ਸੀ, ਕੋਈ ਦੂਸਰੀ ਹਸਤੀ ਨਹੀਂ ਸੀ। ਇਸ ਕਰਕੇ ਗੁਰੂ ਜੀ ਨੇ ਰਚਣਹਾਰ ਨੂੰ 'ਆਪੀ' ਕਿਹਾ ਤੇ ਜੋ ਰਚਿਆ ਉਸ ਨੂੰ 'ਆਪੁ' ਕਿਹਾ ਹੈ। ਏਹ ਵਖਰੀਆਂ ਕੋਈ ਦੋ ਹਸਤੀਆਂ ਨਹੀਂ। ਇਸ ਪਰ ਵਾਕ ਹੈ:-

> **"ਸਰਗੁਣ ਨਿਰਗੁਣ ਥਾਪੇ ਨਾਉ॥**
> **ਦੁਹ ਮਿਲਿ ਏਕੈ ਕੀਨੋ ਠਾਉ॥"** {ਆਸਾ ਮ: ੫-੬੮, ਪੰ. ੩੮੭}

ਜੀਕੂੰ ਦੂਤੀਆ ਦਾ ਚੰਦ ਤੇ ਪੂੰਨਯਾਂ ਦਾ ਚੰਦ ਦੋ ਚੰਦ ਨਹੀਂ; ਚੰਦ ਇਕੋ ਦਾ ਇਕੋ ਹੈ। ਫੇਰ ਫੁਰਮਾਇਆ ਕਿ ਆਪੁ ਨੇ ਨਾਉ ਰਚਿਆ। ਨਾਉਂ ਬੀ ਸਰਗੁਣਤਾ ਵਾਕੂ ਆਪੀ ਦਾ ਹੀ ਰੂਪ ਹੈ ਤੇ ਏਕੇ ਦੀ ਗੇਣਤੀ ਵਿਚ ਹੀ ਹੈ, ਕਿਉਂਕਿ 'ਆਪੀ' ਵਾਕੂ ਆਕਾਸ਼ ਪਾਤਾਲ ਨੂੰ ਇਹ ਧਾਰਨ ਕਰ ਰਿਹਾ ਹੈ। ਏਥੇ ਗੁਰੂ ਜੀ ਕਰਤਾਰ ਦੀ ਸ਼ੁੱਧ 'ਏਕਤਾ' ਦੱਸ ਰਹੇ ਹਨ ਤੇ ਉਸ ਦੇ ਪਹਿਲੂ ਦਿਖਾ ਰਹੇ ਹਨ। ਖ਼ੁਦਾ ਤੇ ਸ਼ੈਤਾਨ ਵਾਲੀ ਦੁਐਤ ਨਹੀਂ ਦਿਖਾ ਰਹੇ*। ਹੁਣ ਕੁਦਰਤ ਜੋ ਆਪੀ ਨੇ ਰਚੀ ਉਸ ਨੂੰ 'ਦੂਜੀ' ਕਹਿ ਰਹੇ ਹਨ। ਇਸ ਕਹਿਣ

---

* ਜਦ ਇਕੋ ਦੀ ਸਾਰੀ ਰਚਨਾ ਹੈ ਤਾਂ ਹਿੰਦੂ ਮੁਸਲਮਾਨ ਦੇ ਵਿਖੇਵੇਂ ਵੈਰ ਵਾਲੀ ਦੁਐਤ ਦੀ ਗੁੰਜਾਇਸ਼ ਨਹੀਂ ਰਹਿੰਦੀ।

ਵਿਚ ਬੀ ਦੁਐਤ ਨਹੀਂ ਦੱਸ ਰਹੇ, ਕਿਉਂਕਿ ਦੂਜੀ ਕੁਦਰਤ 'ਰਚਿਤ ਵਸਤੂ' ਹੈ ਏਕੇ ਦੀ, ਉਹ 'ਏਕੇ ਦੇ ਮੁਕਾਬਲੇ ਦੀ' ਦੂਜੀ ਨਹੀਂ ਹੋ ਸਕਦੀ, ਕਿਉਂਕਿ ਉਸ ਨੂੰ ਦੂਜੀ ਵਿਚ ਆਸਣ ਲਾਕੇ ਬੈਠਾ ਦੱਸ ਕੇ ਉਸ ਦਾ ਕਰਤਾ ਤੇ ਦਾਤਾ ਵਰਣਨ ਕਰ ਰਹੇ ਹਨ।

'ਨਾਮ' ਦੂਜੀ ਵਿਚ ਕਿਉਂ ਨਹੀਂ? ਉੱਤਰ: ਨਾਮ ਪਦ 'ਸ਼ਬਦ' ਦੇ ਅਰਥਾਂ ਵਿਚ ਆਇਆ ਹੈ:-

**"ਨਾਮ ਕੇ ਧਾਰੇ ਆਗਾਸ ਪਾਤਾਲ॥"**

{ਗਉੜੀ ਸੁਖਮਨੀ, ੧੬-੫}

ਪੁਨਾ- **"ਨਾਮੈ ਹੀ ਤੇ ਸਭੁ ਕਿਛੁ ਹੋਆ**
**ਬਿਨੁ ਸਤਿਗੁਰ ਨਾਮੁ ਨ ਜਾਪੈ॥"**

{ਸੂਹੀ ਮ: ੩ ਅਸਟ:-੧, ਪੰ. ੭੫੩}

ਮੂਸਾਈ (ਯਹੂਦੀ), ਈਸਾਈ, ਮੁਸਲਮਾਨ ਆਦਿ ਸੈਮੇਟਿਕ ਕਹੀਦੇ ਹਨ। ਇਨ੍ਹਾਂ ਦੇ ਇਕ ਧਰਮ ਪੁਸਤਕ ਵਿਚ ਲਿਖਿਆ ਹੈ: 'ਆਦਿ ਵਿਚ ਬੀ ਸ਼ਬਦ ਸੀ, ਸ਼ਬਦ ਰਬ ਦੇ ਨਾਲ ਸੀ, ਸ਼ਬਦ ਰਬ ਸੀ'। ਗੁਰੂ ਜੀ ਸ਼ੇਖ ਬ੍ਰਹਮ ਨੂੰ, ਜੋ ਸੈਮੇਟਿਕ (ਸ਼ਾਮੀ) ਮਤ ਦਾ ਪੈਰੋਕਾਰ ਹੈ, ਦੱਸ ਰਹੇ ਹਨ ਕਿ ਨਿਰਗੁਣ ਤੋਂ ਮੂਹਰੇ ਸ਼ਬਦ ਬੀ ਨਹੀਂ, ਨਾ ਨਿਰੰਕਾਰ ਤੋਂ ਸੁਤੰਤਰ ਵਸਤੂ ਹੈ। ਆਦਿ ਵਿਚ ਨਿਰਗੁਣ ਬ੍ਰਹਮ ਹੈ, ਅਪਣੇ ਸਰਗੁਣ ਰੂਪ ਨੂੰ ਬੀ ਉਹ ਆਪ ਸਾਜਦਾ ਹੈ। ਉਸ ਤੋਂ ਨਾਮ=(ਸ਼ਬਦ) ਰਚਕੇ ਉਹ ਫਿਰ ਕੁਦਰਤ ਨੂੰ ਬੀ ਆਪ ਸਾਜਦਾ ਹੈ। ਇਉਂ ਗੇਣਤੀ ਵਿਚ 'ਸਰਗੁਣਤਾ' ਤੇ ਨਾਮ='ਸ਼ਬਦ' ਏਕੇ ਦੇ ਮੰਡਲ ਦੀਆਂ ਚੀਜ਼ਾਂ ਰਹੀਆਂ। ਇਸ ਕ਼ਰਕੇ ਇਹਨਾਂ ਨੂੰ ਗੇਣਤੀ ਵਿਚ ਦੂਜਾ ਨਹੀਂ ਕਿਹਾ। ਕੁਦਰਤ ਨੂੰ ਦੂਜੀ ਕਿਹਾ ਹੈ ਜੋ ਆਪਣੇ ਤੋਂ ਅਲੱਗ ਕਰਕੇ ਰਚੀ ਹੈ। ਉਹ ਇਸ ਦਾ ਦੇਖਣਹਾਰ (ਦ੍ਰਿਸ਼ਟਾ) ਹੈ, ਪਰ ਦ੍ਰਿਸ਼ਟਾ ਹੋ ਕੇ ਇਸ ਤੋਂ ਭਿੰਨ ਬੀ ਨਹੀਂ, ਇਸ ਦੇ ਵਿਚ ਹੀ ਆਸਣ ਲਾਕੇ ਬੈਠਾ ਹੋਇਆ ਹੈ, ਤੇ ਆਪਣੀ ਕੀਤੀ (ਰਚੀ) ਨੂੰ ਦੇਖਕੇ ਅਨੰਦ ਹੋ ਰਿਹਾ ਹੈ। ਦ੍ਰਿਸ਼ਟਾ ਕਰਕੇ ਜੋ ਭਿੰਨਤਾ ਦਾ ਆਭਾਸ ਹੈ, ਵਿਚ ਵਜਾਪਕ ਹੋਣ ਕਰਕੇ ਅਭਿੰਨ ਹੈ, ਇਸ ਤਰ੍ਹਾਂ ਭਿੰਨ ਹੁੰਦਾ ਹੋਇਆ ਭਿੰਨ ਨਹੀਂ ਬੀ ਹੈ। **'ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥'** {ਮਲਾਰ ਵਾਰ ਮਹਲਾ ੧-੨੮} ਦਾ ਵਾਕ ਵਰਣਨ ਹੋ ਗਿਆ।

 

ਪੁਰਾਤਨ ਜਨਮਸਾਖੀ ਵਿਚ ਆਇਆ ਹੈ ਕਿ ਗੁਰੂ ਜੀ ਨੂੰ ਮਿਲ ਕੇ ਸ਼ੇਖ ਬ੍ਰਹਮ ਨੇ ਪੁਛਿਆ ਸੀ 'ਹਿਕ ਸਾਹਿਬ ਤੈ ਦੁਇ ਹਦੀ, ਕਿਹੜਾ ਸੇਵੀ ਕਿਹੜਾ ਰਦੀ?' ਗੁਰੂ ਜੀ ਨੇ ਉੱਤਰ ਦਿੱਤਾ ਸੀ: 'ਹਿਕੋ ਸਾਹਿਬ ਹਿਕੋ ਹਦਿ। ਹਿਕੋ ਸੇਵ ਤੇ ਦੂਜਾ ਰਦਿ।' ਸ਼ੇਖ ਨੇ ਇਹ ਬੀ ਪੁੱਛਿਆ ਸੀ ਕਿ ਆਪਣੇ ਇਸ ਸ਼ਲੋਕ ਦਾ ਭਾਵ ਦੱਸੋ:-

**"ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥**
**ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥"**

{ਮਲਾਰ ਵਾਰ ਮ: ੧-੨੮, ਪੰ. ੧੨੯੧}

ਫਿਰ ਕੁਛ ਵੀਚਾਰ ਮਗਰੋਂ ਸ਼ੇਖ ਨੇ ਕਿਹਾ ਸੀ ਕਿ 'ਇਕ ਖ਼ੁਦਾਇ ਦੀ ਵਾਰ ਸੁਣਾਇ, ਵਾਰ ਦੁਹ ਬਾਝੋਂ ਹੁੰਦੀ ਨਾਹੀਂ ਅਤੇ ਤੂੰ ਇਕੋ ਇਕ ਆਖਦਾ ਹੈਂ। ਵੇਖਾਂ ਖੁਦਾਇ ਦਾ ਸਰੀਕ ਤੂੰ ਕਵਣ ਕਰੇਸੀ?' ਇਸ ਦੇ ਉੱਤਰ ਵਿਚ ਮਰਦਾਨੇ ਰਬਾਬ ਵਜਾਇਆ ਤਾਂ ਗੁਰੂ ਨਾਨਕ ਦੇਵ ਜੀ ਨੇ ਵਾਰ ਉਚਾਰੀ। ਸੋ ਪਹਿਲੀ ਪਉੜੀ 'ਆਪੀਨੈ੍' ਵਿਚ ਇਕ ਕਰਤਾਰ ਦੱਸਿਆ, ਉਸ ਦਾ ਸਰਗੁਣ ਸਰੂਪ ਬੀ ਉਸੇ ਦੀ ਆਪਣੀ 'ਏਕਤੂ' ਦੀ ਖੇਲ ਦੱਸੀ ਤੇ 'ਨਾਮ' ਬੀ ਉਸੇ ਦੀ ਏਕਤੂ ਦੀ ਸ਼ੈ ਦੱਸੀ ਤੇ 'ਕੁਦਰਤ', ਜਿਸ ਨੂੰ ਦੂਜੀ ਕਿਹਾ, ਉਸੇ ਦੀ ਸਾਜਨਾ ਦੱਸੀ ਕਿ ਉਹ ਕ੍ਰਿਤ ਹੈ, ਕਰਤਾ ਦੇ ਮੁਕਾਬਲੇ ਦੀ ਸ਼ੈ ਨਹੀਂ। ਸ਼ੇਖ ਦੇ ਕਹਿਣ ਤੋਂ ਜਾਪਦਾ ਹੈ ਕਿ 'ਵਾਰ' ਪਦ ਉਸ ਵੇਲੇ ਦੋ ਸੂਰਮਿਆਂ ਦੇ ਮੁਕਾਬਲੇ ਦੇ ਹਾਲਾਤ ਦੀ ਵਜਾਖਜਾ ਦਾ ਨਾਉਂ ਹੁੰਦਾ ਸੀ, ਸੋ ਉਹ ਪੁੱਛਦਾ ਹੈ ਜਦ ਤੁਸਾਂ ਰੱਬ ਦੀ ਵਾਰ ਉਚਾਰੀ ਹੈ ਤਾਂ ਮੈਂ ਸੁਣਾਂ ਤੇ ਦੇਖਾਂ ਕਿ ਆਪ ਨੇ ਦੂਜਾ ਕਿਹੜਾ ਖ਼ੁਦਾਇ ਨਾਲ ਮੁਕਾਬਲਾ ਕਰਨ ਵਾਲਾ ਵਾਰ ਵਿਚ ਵਰਣਨ ਕੀਤਾ ਹੈ। ਸੋ ਪਹਿਲੀ ਪਉੜੀ ਸੁਣ ਕੇ ਉਸ ਨੂੰ ਪਤਾ ਲਗ ਗਿਆ ਕਿ ਗੁਰੂ ਨਾਨਕ 'ਇਕੋ ਇਕ' ਦੀ ਵਾਰ ਕਹਿ ਰਿਹਾ ਹੈ। ਦੂਜਾ ਰੱਬ ਦੇ ਟਾਕਰੇ ਤੇ ਕੋਈ ਨਹੀਂ ਦੱਸ ਰਿਹਾ।*

{ਸੰਥਿਆ ਪੋਥੀ ੬, ਸਫ਼ਾ ੨੮੩੮-੩੯}



---

* ਵਾਹ! ਭਾਈ ਵੀਰ ਸਿੰਘ ਜੀ! ਤੁਹਾਡੀਆਂ ਉਚੀਆਂ ਉਡਾਰੀਆਂ, ਡੂੰਘੀਆਂ ਗਹਿਰਾਈਆਂ ਤੇ ਡਾਢੀਆਂ ਬ੍ਰੀਕ ਬੀਨੀਆਂ ਕਮਾਲ ਦੀਆਂ ਹਨ। (ਸੰਪਾਦਿਕ)

# 46. ਬਿਨੁ ਨਾਮ ਹਰਿ ਕੇ ਮੁਕਤਿ ਨਾਹੀ

**ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ॥**
**ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ॥**
{ਧਨਾਸਰੀ ਮ: ੧-੮}

**ਨਾਮ ਬਿਨਾ ਗਤਿ ਕਿਨੈ ਨ ਪਾਈ॥** {ਪ੍ਰਭਾਤੀ ਮ: ੧-ਅਸਟ: ੬}
**ਬਿਨੁ ਹਰਿ ਨਾਮ ਕੋ ਮੁਕਤਿ ਨਾ ਪਾਵਸਿ**
**ਡੂਬਿ ਮੁਏ ਬਿਨੁ ਪਾਨੀ॥** {ਭੈਰਉ ਮ: ੧-੭}
**ਨਾਨਕ ਨਾਮੁ ਧਿਆਇ ਸਦਾ ਤੂੰ**
**ਭਵ ਸਾਗਰੁ ਜਿਤੁ ਪਾਵਹਿ ਪਾਰਿ॥** {ਮਲਾਰ ਮ:੩-੬}
**ਸੋਧਤ ਸੋਧਤ ਸੋਧਿ ਬੀਚਾਰਾ॥**
**ਬਿਨੁ ਹਰਿ ਭਜਨ ਨਹੀਂ ਛੁਟਕਾਰਾ॥**{ਗਉੜੀ ਮ: ੫-ਬਾਵਨ ਅਖਰੀ-੪੮}
**ਨਾਨਕ ਮੁਕਤਿ ਨਹੀ ਬਿਨ ਨਾਵੈ ਸਾਚ॥**{ਮਲਾਰ ਮ: ੧ ਅਸਟ:-੫}
**ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ॥** {ਗਉੜੀ ਮ: ੩-੩੦}
**ਕਲ ਮੈ ਮੁਕਤਿ ਨਾਮ ਤੇ ਪਾਵਤ**
**ਗੁਰ ਯਹ ਭੇਦੁ ਬਤਾਵੈ॥** {ਬਿਲਾਵਲ ਮ: ੯-੩}
**ਗਤਿ ਨਾਨਕ ਜਪਿ ਏਕ ਹਰਿ ਨਾਮੁ॥**
{ਗਉੜੀ ਸੁਖਮਨੀ ਮਹਲਾ ੫, ੧੫-੧}

**ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥**
{ਗਉੜੀ ਬੈਰਾਗਣਿ ਰਵਿਦਾਸ-੧}

**ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥**
**ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥**
{ਬਸੰਤ ਮਹਲਾ ੫-੧੮} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)





# 47. 'ਨਾਮ' ਸਭ ਤੋਂ ਉੱਚਾ ਤੇ ਵਡਾ ਹੈ

**ਜਪਿ ਜਨ ਸਦਾ ਸਦਾ ਦਿਨੁ ਰੈਣੀ॥**
**ਸਭ ਤੇ ਊਚ ਨਿਰਮਲ ਇਹ ਕਰਣੀ॥**
{ਗਉੜੀ ਸੁਖਮਨੀ ਮ:੫, ੧੫-੭}

**ਹਰਿ ਕਾ ਨਾਉਂ ਅਤਿ ਵਡ ਊਚਾ ਊਚੀ ਹੂ ਊਚਾ ਹੋਈ॥**
**ਅਪੜਿ ਕੋਇ ਨ ਸਕਈ ਜੇ ਸਉ ਲੋਚੈ ਕੋਈ॥**
{ਵਾਰਾਂ ਤੋਂ ਵਧੀਕ ਸਲੋਕ ਮ:੩-੩੩}

**ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ**
**ਸਭਿ ਨਾਵੈ ਅਗੈ ਆਣਿ ਨਿਵਾਏ॥**
{ਸਿਰੀ ਰਾਗੁ ਵਾਰ ਮ:੪-੧੫}

**ਸਰਬ ਧਰਮ ਮਹਿ ਸ੍ਰੇਸਟ ਧਰਮੁ॥**
**ਹਰਿ ਕੋ ਨਾਮ ਜਪਿ ਨਿਰਮਲ ਕਰਮੁ॥**
{ਗਉੜੀ ਸੁਖਮਨੀ ਮ:੫,੩-੮}

**ਕਰਮ ਧਰਮ ਇਹੁ ਤਤੁ ਗਿਆਨੁ॥**
**ਸਾਧ ਸੰਗਿ ਜਪੀਐ ਹਰਿ ਨਾਮੁ॥**
{ਗੌਂਡ ਮਹਲਾ ੫-੧੪}

**ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ॥**
**ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ॥**
{ਆਸਾ ਮਹਲਾ ੫-੧੨੦}

**ਸਗਲੇ ਕਰਮ ਧਰਮ ਸੁਚਿ ਸੰਜਮ**
**ਜਪ ਤਪ ਤੀਰਥ ਸਬਦਿ ਵਸੇ॥** {ਪ੍ਰਭਾਤੀ ਮ: ੧-੧੬}
**ਨਾਮੁ ਤੁਲਿ ਕਛੁ ਅਵਰੁ ਨ ਹੋਇ॥** {ਸੁਖਮਨੀ ੧-੮}
**ਸਭਿ ਤੀਰਥ ਵਰਤ ਜਗ ਪੁੰਨ ਤੁੋਲਾਹਾ॥**
**ਹਰਿ ਹਰਿ ਨਾਮ ਨ ਪੁਜਹਿ ਪੁਜਾਹਾ॥**
{ਜੈਤਸਰੀ ਮ:੪-੧੧} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)



# 48. ਨਾਮ ਰਸਨਾ ਨਾਲ ਜਪੋ

**ਮੂਰਤ ਘਰੀ ਚਸਾ ਪਲੁ ਸਿਮਰਨ**
**ਰਾਮ ਨਾਮੁ ਰਸਨਾ ਸੰਗਿ ਲਉ॥**

{ਸ੍ਰੀ ਮੁਖ:ਸਵੱਯੇ ਮ:੫-੧੧}

**ਨਾਮੁ ਉਚਾਰੁ ਕਰੇ ਹਰਿ ਰਸਨਾ**
**ਬਹੁੜਿ ਨ ਜੋਨੀ ਧਾਵੈ॥**

{ਦੇਵਗੰਧਾਰੀ ਮ:੫-੧੪}

**ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ॥**

{ਸਲੋਕ ਕਬੀਰ-੧}

**ਜਉ ਪੈ ਰਸਨਾ ਰਾਮੁ ਨ ਕਹਿਬੋ॥**
**ਉਪਜਤ ਬਿਨਸਤ ਰੋਵਤ ਰਹਿਬੋ॥**

{ਗਉੜੀ ਕਬੀਰ ਜੀ-੮}

**ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰ ਕਟੀਐ॥**

{ਫੁਨਹੇ ਮ:੫-੧੪}

**ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ॥**

{ਵਾਰ ਗੂਜਰੀ ਮ:੩-੧੫}

**ਰੇ ਜਿਹਬਾ ਕਰਉ ਸਤ ਖੰਡ॥**
**ਜਾਮਿ ਨ ਉਚਰਸਿ ਸ੍ਰੀ ਗੋਬਿੰਦ॥**

{ਭੈਰਉ ਨਾਮਦੇਵ-੧}

**ਜਿਨਿ ਜਿਹਵਾ ਹਰਿ ਰਸੁ ਨ ਚਖਿਓ**
**ਸਾ ਜਿਹਵਾ ਜਲਿ ਜਾਉ॥**

{ਵਡਹੰਸ ਮ:੩-੨}

**ਰਸਨਾ ਜਾਪੁ ਜਪਉ ਬਨਵਾਰੀ॥**

{ਸੂਹੀ ਮ:੫-੧੮}



**ਰਾਰਾ ਰੰਗਹੁ ਇਆ ਮਨੁ ਅਪਨਾ॥**
**ਹਰਿ ਹਰਿ ਨਾਮੁ ਜਪਹੁ ਜਪੁ ਰਸਨਾ॥**
{ਗਉੜੀ ਬਾਵਨ ਅਖਰੀ-੧੦}

**ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ॥**
{ਸੋਰਠਿ ਭੀਖਨ-੨}

**ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥**
{ਸੂਹੀ ਮ:੧-੧}

**ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ॥**
{ਆਸਾ ਮ: ੫-੧੨੦}

**ਹਰਿ ਨਾਮ ਰਸਨਾ ਕਹਨ॥**
**ਮਲ ਪਾਪ ਕਲਮਲ ਦਹਨ॥**
{ਬਿਲਾਵਲ ਮ: ੫, ਅਸਟ:-੧}

**ਰਸਨਾ ਸਿਮਰਤ ਪਾਪ ਬਿਲਾਇਣ॥**
{ਗੋਂਡ ਮ: ੫-੧੯}

**ਜੋ ਬੋਲਹਿ ਹਰਿ ਹਰਿ ਨਾਉ ਤਿਨ ਜਮੁ ਛਡਿ ਗਇਆ॥**
{ਵਾਰ ਸੋਰਠਿ ਮ: ੪-੭}

**ਸੇ ਸੰਜੋਗ ਕਰਹੁ ਮੇਰੇ ਪਿਆਰੇ॥**
**ਜਿਤੁ ਰਸਨਾ ਹਰਿ ਨਾਮੁ ਉਚਾਰੇ॥**
{ਸੂਹੀ ਮ: ੫-੩੨}

**ਰਾਮ ਰਸਾਇਣੁ ਨਿਤ ਉਠਿ ਪੀਵਹੁ।**
**ਹਰਿ ਹਰਿ ਹਰਿ ਹਰਿ ਰਸਨਾ ਕਹਹੁ॥**
{ਭੈਰਉ ਮ: ੫-੧੧} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)



# 49. ਨਾਮ ਬਿਹੂਣੈ ਮਾਥੇ ਛਾਈ

ਸਭਿ ਜਪ ਸਭਿ ਤਪ ਸਭ ਚਤੁਰਾਈ॥
ਊਝੜਿ ਭਰਮੈ ਰਾਹਿ ਨ ਪਾਈ॥
ਬਿਨੁ ਬੂਝੇ ਕੋ ਥਾਇ ਨ ਪਾਈ॥
ਨਾਮ ਬਿਹੂਣੈ ਮਾਥੇ ਛਾਈ॥ {ਆਸਾ ਮ: ੧, ਅਸਟ:-੨}
ਮਰਿ ਨ ਜਾਹੀ ਜਿਨਾ ਬਿਸਰਤ ਰਾਮ॥
ਨਾਮ ਬਿਹੂਨ ਜੀਵਨ ਕਉਨ ਕਾਮ॥ {ਗਉੜੀ ਮ: ੫-੧੧੧}
ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ॥
ਨਾਨਕ ਹਭੋ ਰੋਗੁ ਮਿਰਤਕ ਨਾਮ ਵਿਹੂਣਿਆ॥
{ਵਾਰ ਮਾਰੂ ਡਖਣੇ ਮ: ੫-੧੯}

ਨਾਮ ਬਿਨਾ ਬਿਰਥੇ ਸਭਿ ਕਾਜ॥੧॥
ਨਾਮ ਬਿਨਾ ਕਹਹੁ ਕੋ ਤਰਿਆ॥....
ਨਾਮ ਬਿਨਾ ਨਰੁ ਕਹੀ ਨ ਲੇਖੈ॥....
ਨਾਮ ਬਿਨਾ ਸਭੁ ਜਗੁ ਬਉਰਾਨਾ॥....
ਨਾਮ ਬਿਨਾ ਸਦ ਸਦ ਹੀ ਝੂਰੇ॥....
{ਭੈਰਉ ਮ:੫-੧੯}

ਬਿਨੁ ਨਾਵੈ ਮਨੁ ਤਨੁ ਹੈ ਕੁਸਟੀ ਨਰਕੇ ਵਾਸਾ ਪਾਇਦਾ॥
{ਮਾਰੂ ਸੋ:ਮ:੩-੨੦}

ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ
ਮਨ ਤਿਨ ਕੈ ਨਿਕਟਿ ਨ ਭਿਟੀਐ॥ {ਗਉੜੀ ਮ:੪-੫੭}
ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ
ਤਿਸ ਕੈ ਕੁਲਿ ਲਾਗੀ ਗਾਰੀ॥
ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ
ਤਿਸੁ ਬਿਧਵਾ ਕਰਿ ਮਹਤਾਰੀ॥
{ਮਲਾਰ ਮ: ੪-੧} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)





# 50. ਹਰਿ ਜਪਿ (ਕਿਵੇਂ?)

**ਹਰਿ ਜਪਿ ਪੜੀਐ ਗੁਰ ਸਬਦੁ ਵੀਚਾਰਿ॥**
**ਹਰਿ ਜਪਿ ਪੜੀਐ ਹਉਮੈ ਮਾਰਿ॥**
**ਹਰਿ ਜਪੀਐ ਭਇ ਸਚਿ ਪਿਆਰਿ॥**
**ਨਾਨਕ ਨਾਮੁ ਗੁਰਮਤਿ ਉਰਧਾਰਿ॥੮॥੩॥੨੫॥**

{ਆਸਾ ਮ: ੩-ਅਸਟਪਦੀ-੨੫}

ਅਰਥ- ਗੁਰੂ ਦੇ ਸ਼ਬਦ (ਉਪਦੇਸ਼) ਦੀ ਵਿਚਾਰ ਕਰ ਕਰ ਕੇ ਹਰੀ ਨਾਮ ਦਾ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ। ਹਾਂ, ਸਿਮਰਨ ਕਰਦੇ ਰਹਿਣਾ ਚਾਹੀਦਾ ਹੈ ਹਉਮੈਂ ਮਾਰ ਮਾਰ ਕੇ। ਹਾਂ, ਭੈ ਤੇ ਭਾਉ (ਡਰ ਤੇ ਪ੍ਰੇਮ) ਧਾਰਨ ਕਰੀ ਰਖ ਕੇ ਸਚ ਨਾਲ ਤੇ ਪਜਾਰ ਨਾਲ ਸਿਮਰਨ ਕਰਦੇ ਰਹੀਏ। ਪਰ ਇਹ ਇਸ ਪ੍ਰਕਾਰ ਦਾ ਨਾਮ ਸਿਮਰਨ ਗੁਰੂ ਦੀ ਮਤਿ ਨੂੰ ਹਿਰਦੇ ਵਿਚ ਧਾਰਨ ਕਰ ਕੇ ਕਰਦੇ ਰਹੀਏ। ਭਾਵ, ਮਨ ਮਤਿ ਨਾ ਕਰੀਏ ਕਿਉਂਕਿ ਮਨ ਮਤਿ ਹਉਮੈਂ ਨੂੰ ਫੇਰ ਫੇਰ ਲੈ ਆਉਂਦੀ ਹੈ।

{ਸੰਥਿਆ ਪੋਥੀ ੬, ਪੰਨਾ ੨੬੭੧}

**(ਅ) ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥**
**ਪੰਚ ਜਨਾ ਸਿਉ ਸੰਗੁ ਨਿਵਾਰੈ॥**
**ਦਸ ਇੰਦ੍ਰੀ ਕਰਿ ਰਾਖੈ ਵਾਸਿ॥**
**ਤਾ ਕੈ ਆਤਮੈ ਹੋਇ ਪਰਗਾਸੁ॥**

{ਗਉੜੀ ਮ: ੫, ਅਸਟ-੩}



## 51. ਨਾਮ ਪਾਪ ਕੱਟਦਾ ਹੈ

**ਕਟੇ ਪਾਪ ਅਸੰਖ ਨਾਵੈ ਇਕ ਕਣੀ॥**

{ਵਾਰ ਮਲਾਰ ਮ: ੧-੧੧}

**ਸਿਮਰਤ ਨਾਮੁ ਕਿਲਬਿਖ ਸਭਿ ਕਾਟੇ॥**
**ਧਰਮਰਾਇ ਕੇ ਕਾਗਰ ਫਾਟੇ॥**

{ਪ੍ਰਭਾਤੀ ਮ: ੫, ਅਸਟ: ੩}

**ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ॥**

{ਗਉੜੀ ਚੇਤੀ ਮ: ੧-੧੬}

**ਗੁਰ ਸਿਖ ਹਰਿ ਬੋਲਹੁ ਮੇਰੇ ਭਾਈ॥**
**ਹਰਿ ਬੋਲਤ ਸਭ ਪਾਪ ਲਹਿ ਜਾਈ॥**

{ਗਉੜੀ ਗੁਆਰੇਰੀ ਮ: ੪-੪੩}

**ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ॥**
**ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ**
**ਜੈਸੇ ਪਾਵਕ ਕਾਸਟ ਭਸਮੰ ਕਰੋਤਿ॥**

{ਸਹਸਕ੍ਰਿਤੀ ਸਲੋਕ ਮ: ੫-੧੮}

**ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ॥**

{ਵਾਰ ਜੈਤਸਰੀ ਮ: ੫-੫}

**ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ॥**

{ਵਾਰ ਜੈਤਸਰੀ ਮ: ੫-੫}

**ਅਤਿ ਉਤਮੁ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਜਿਤੁ ਜਪਿਐ**
**ਪਾਪ ਗਵਾਤੇ ਰਾਮ॥**

{ਬਿਹਾਗੜਾ ਮ: ੪, ਛੰਤ-੩}

**ਨਾਮੁ ਜਪਤ ਮਿਟਹਿ ਪਾਪ ਕੋਟਿ॥**

{ਗੋਂਡ ਮ: ੫-੪}



**ਕੋਟਿ ਅਘਾ ਮਿਟਹਿ ਹਰਿ ਨਾਮ॥**

{ਭੈਰਉ ਮ: ੫-੩੨}

**ਹਰਿ ਕੋ ਨਾਮੁ ਕੋਟਿ ਪਾਪ ਪਰਹਰੈ॥**

{ਗਉੜੀ ਸੁਖਮਨੀ ਮ: ੫, ੨-੧}

**ਹਰਿ ਨਾਮ ਰਸਨਾ ਕਹਨ॥ ਮਲ ਪਾਪ ਕਲਮਲ ਦਹਨ॥**

{ਬਿਲਾਵਲ ਮ: ੫, ਅਸਟ:-੧}

**ਰਸਨਾ ਸਿਮਰਤ ਪਾਪ ਬਿਲਾਇਣ॥**

{ਗੌਂਡ ਮ: ੫-੧੯}

**ਕਿਲਵਿਖ ਸਭਿ ਦੋਖ ਬਿਨਾਸਨੁ ਹਰਿ ਨਾਮੁ ਜਪੀਐ ਗੁਰ ਮੰਤਨ ਕੈ॥**

{ਰਾਮਕਲੀ ਮ:੫, ਛੰਤ ੩}

**ਮਿਟਹਿ ਪਾਪ ਜਪੀਐ ਹਰਿ ਬਿੰਦ॥**

{ਸੁਖਮਨੀ ੪-੨}

**ਕਿਲਬਿਖ ਪਾਪ ਨਾਮ ਹਰਿ ਕਾਟੇ ਜਿਵ ਖੇਤ ਕ੍ਰਿਸਾਨਿ ਲੁਨੇ॥**

{ਨਟ ਮਹਲਾ ੪-੫} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)



# 52. ਹਰਿਨਾਮੁ ਅਬਿਗਤ ਅਗੋਚਰ

**ਹਰਿ ਨਾਮੁ ਹਮਾਰਾ ਪ੍ਰਭੁ ਅਬਿਗਤੁ ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ॥**

{ਵਡਹੰਸ ਕੀ ਵਾਰ ਮ: ੪-੧੬}

**ਗੁਰ ਮੂਰਤਿ ਪੂਰਨ ਬ੍ਰਹਮੁ ਅਬਿਗਤੁ ਅਬਿਨਾਸੀ॥**
**ਪਾਰਬ੍ਰਹਮੁ ਗੁਰ ਸਬਦੁ ਹੈ ਸਤਿਸੰਗ ਨਿਵਾਸੀ॥**

{ਭਾਈ ਗੁਰਦਾਸ ਵਾਰ ੯-੧}

**ਤੂ ਮੋਟਉ ਠਾਕੁਰੁ ਸਬਦ ਮਾਹਿ॥**

{ਬਸੰਤ ਮ: ੧-ਅਸਟ:-੨}

**ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥**

{ਗਉੜੀ ਸੁਖਮਨੀ ਮ: ੫-ਅਸਟ:੧-੮}

**ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ॥**
**ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ॥**

{ਆਸਾ ਮ: ੩, ਅਸਟ:-੩੫} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)





# 53. ਵਾਹਿਗੁਰੂ ਗੁਰਮੰਤ੍ਰ ਹੈ

**ਕਹੁ ਨਾਨਕ ਗੁਰ ਮੰਤ੍ਰੁ ਚਿਤਾਰਿ॥ ਸੁਖੁ ਪਾਵਹਿ ਸਾਚੈ ਦਰਬਾਰਿ॥**

{ਗਉੜੀ ਮ: ੫-੧੦੧}

**ਗੁਰ ਦੀਖਿਆ ਜਿਹ ਮਨਿ ਬਸੈ ਨਾਨਕ ਮਸਤਕਿ ਭਾਗੁ॥**

{ਗਉੜੀ ਬਾਵਨ ਅਖਰੀ ਮ: ੫-੪੮}

**ਹਰਿ ਮਾਰਗੁ ਸਾਧੂ ਦਸਿਆ ਜਪੀਐ ਗੁਰ ਮੰਤੁ॥**

{ਵਾਰ ਗਉੜੀ ਮ: ੫-੧੪}

**ਮਹਾ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ॥**

{ਆਸਾ ਮ: ੫-੫੧}

**ਕਿਲਵਿਖੁ ਸਭਿ ਦੋਖ ਬਿਨਾਸਨੁ ਹਰਿ ਨਾਮੁ ਜਪੀਐ ਗੁਰ ਮੰਤਨਕੈ॥**

{ਰਾਮਕਲੀ ਮ: ੫-ਛੰਤ-੩}

**ਗੁਰ ਮੰਤ੍ਰੜਾ ਚਿਤਾਰਿ ਨਾਨਕ ਦੁਖ ਨਾ ਥੀਵਈ॥**

{ਵਾਰ ਗੂ: ਮ: ੫-੧੩}

**ਗੁਰ ਮੰਤ੍ਰੁ ਅਵਖਧੁ ਨਾਮੁ ਦੀਨਾ**
**ਜਨ ਨਾਨਕ ਸੰਕਟ ਜੋਨਿ ਨਾ ਪਾਇ॥**

{ਮਾਰੂ ਮ: ੫-੧੧}

**ਚਲਤ ਬੈਸਤ ਸੋਵਤ ਜਾਗਤ ਗੁਰ ਮੰਤ੍ਰੁ ਰਿਦੈ ਚਿਤਾਰਿ॥**

{ਮਾਰੂ ਮ: ੫-੨੭} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)



## 54. ਨਾਮ ਦੁਆਰਾ ਪੰਜਾਂ ਵਿਕਾਰਾਂ ਤੇ ਵਸੀਕਾਰ

**ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ**
**ਬਿਨਸਿ ਜਾਹਿ ਹਰਿ ਨਾਮੁ ਉਚਾਰੀ॥**

{ਸਵ: ਸ੍ਰੀ ਮੁਖ: ਮ: ੫-੯}

**ਸਤਗੁਰਿ ਦਯਾਲਿ ਹਰਿ ਨਾਮੁ ਦ੍ਰਿੜ੍ਹਾਯਾ**
**ਤਿਸੁ ਪ੍ਰਸਾਦਿ ਵਸਿ ਪੰਚ ਕਰੇ॥**

{ਸਵ: ਮ: ੪ ਕੇ-੩}

**ਜਪਿ ਗੋਬਿੰਦ ਸੰਗੀ ਸਭਿ ਤਾਰੇ॥**
**ਪੋਹਤ ਨਾਹੀ ਪੰਚ ਬਟਵਾਰੇ॥**

{ਸੂਹੀ ਮ: ੫-ਅਸਟ:੨}

**ਹਰਿ ਕੋ ਨਾਮੁ ਜਪਿਐ ਨੀਤ॥**
**ਕਾਮ ਕ੍ਰੋਧ ਅਹੰਕਾਰੁ ਬਿਨਸੈ**
**ਲਗੈ ਏਕੈ ਪ੍ਰੀਤਿ॥**

{ਪ੍ਰਭਾਤੀ ਮ: ੫-੧੩}

**ਜੋ ਜੋ ਭਜਨੁ ਕਰੈ ਸਾਧੂ ਸੰਗਿ ਤਾ ਕੇ ਦੂਖ ਬਿਦਾਰੇ॥੧॥**
**ਕਾਮ ਕਰੋਧ ਮਹਾ ਬਿਖਿਆ ਰਸ ਇਨ ਤੇ ਭਏ ਨਿਰਾਰੇ॥**

{ਮਲਾਰ ਮਹਲਾ ੫-੧੩}

**ਸਾਧੂ ਧੂਰਿ ਪੁਨੀਤ ਕਰੀ॥ ਮਨ ਕੇ ਬਿਕਾਰ ਮਿਟਹਿ**
**ਪ੍ਰਭ ਸਿਮਰਤ ਜਨਮ ਜਨਮ ਕੀ ਮੈਲੁ ਹਰੀ॥**

{ਭੈਰਉ ਮਹਲਾ ੫-੫੫}

**ਜੋ ਹਰਿ ਨਾਮੁ ਧਿਆਇਦੇ ਮੇਰੀ ਜਿੰਦੁੜੀਏ**
**ਤਿਨਾ ਪੰਚੇ ਵਸਗਤਿ ਆਏ ਰਾਮ॥**

{ਬਿਹਾਗੜਾ ਮ: ੪ ਛੰਤ-੩} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)





## 55. ਨਾਮ ਜਪਣ ਵਾਲੇ-ਸਾਈਂ ਦਾ ਰੂਪ

**ਜੋ ਪ੍ਰਾਨੀ ਨਿਸਿਦਿਨਿ ਭਜੈ ਰੂਪ ਰਾਮ ਤਿਹ ਜਾਨੁ॥**
**ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥**

{ਸਲੋਕ ਮਹਲਾ ੯-੨੯}

**ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ॥**
**ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥**

{ਆਸਾ ਮ:੫-੧੦੮}

**ਨਾਨਕ ਨਾਮਿ ਰਤੇ ਨਿਰੰਕਾਰੀ**
**ਦਰਿ ਸਾਚੈ ਸਾਚੁ ਪਛਾਤਾ ਹੇ॥੧੬॥**

{ਮਾਰੂ ਸ:ਮ: ੩-੮} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)



## 56. ਵਾਹਿਗੁਰੂ ਕਿਸ ਦਾ ਨਾਮ ਹੈ ?

**ਜਪਿ ਮਨ ਨਿਰਭਉ॥ ਸਤਿ ਸਤਿ ਸਦਾ ਸਤਿ॥**
**ਨਿਰਵੈਰੁ ਅਕਾਲ ਮੂਰਤਿ॥ ਆਜੂਨੀ ਸੰਭਉ॥**
**ਮੇਰੇ ਮਨ ਅਨਦਿਨੁੋ ਧਿਆਇ ਨਿਰੰਕਾਰੁ ਨਿਰਾਹਾਰੀ॥**

{ਸਾਰੰਗ ਮ: ੪-੧੧}

**ਵਾਹੁ ਵਾਹੁ ਤਿਸਨੋ ਆਖੀਐ ਜਿ ਸਚਾ ਗਹਿਰ ਗੰਭੀਰੁ॥**
**ਵਾਹੁ ਵਾਹੁ ਤਿਸਨੋ ਆਖੀਐ ਜਿ ਗੁਣਦਾਤਾ ਮਤਿ ਧੀਰੁ॥**
**ਵਾਹੁ ਵਾਹੁ ਤਿਸਨੋ ਆਖੀਐ ਜਿ ਸਭ ਮਹਿ ਰਹਿਆ ਸਮਾਇ॥**
**ਵਾਹੁ ਵਾਹੁ ਤਿਸਨੋ ਆਖੀਐ ਜਿ ਦੇਦਾ ਰਿਜਕੁ ਸਬਾਹਿ॥**
**ਨਾਨਕ ਵਾਹੁ ਵਾਹੁ ਇਕੋ ਕਰਿ ਸਾਲਾਹੀਐ**
**ਜਿ ਸਤਿਗੁਰ ਦੀਆ ਦਿਖਾਇ॥੧॥**

{ਵਾਰ ਗੂਜਰੀ ਸਲੋਕ ਮ: ੩-੧੬} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)



## 57. ਨਾਮ ਜਪਣਾ ਹਰੀ ਦੀ ਸ਼ਰਨ ਰਹਿਣਾ ਹੈ

**ਹਰਿ ਜਪਿ ਜਾਪਿ ਰਹਣੁ ਹਰਿ ਸਰਣਾ॥ਰਹਾਉ॥**

{ਗਊੜੀ ਮ:੧-੯}

(ਕਿਉਂ ਨਾ ਓਸ ਮਰਨ ਦੀ ਜਾਚ ਸਿਖੀਏ ਜਿਸ ਨਾਲ ਬਹੁੜ ਇਹ ਮਰਨਾ ਨਾ ਹੋਵੇ। ਉਹ ਤ੍ਰੀਕਾ ਹੈ: ਹਰੀ ਦੀ ਸ਼ਰਣ ਵਿਚ ਰਹਿਣਾ, ਹਰੀ ਦੀ ਸ਼ਰਨ ਵਿਚ ਰਹੀਦਾ ਹੈ ਹਰੀ (ਨਾਮ) ਦਾ ਜਾਪ ਜਪਦੇ ਰਹਿਣ ਨਾਲ-)

{ਸੰਥਿਆ ਪੋਥੀ-੩, ਪੰਨਾ ੧੦੫੦}

(ਅ) **ਸਰਣਿ ਨਾਨਕ ਹਰਿ ਨਾਮੁ ਧਿਆਇ॥**

{ਗਉੜੀ ਮ: ੫-੧੯੭}

**ਸਚੁ ਹਰਿ ਨਾਮੁ ਸਚੁ ਹੈ ਸਰਣਾ॥**
**ਸਚੁ ਗੁਰ ਸਬਦੁ ਜਿਤੈ ਲਗਿ ਤਰਣਾ॥**
**ਅਕਥੁ ਕਥੈ ਦੇਖੈ ਅਪਰੰਪਰੁ ਫੁਨਿ ਗਰਭਿ ਨ ਜੋਨੀ ਜਾਇਆ॥**

{ਮਾਰੂ ਸੋ: ਮ: ੧-੨੦} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)



## 58. "ਨਾਮੋ ਨਾਮਿ ਸਮਾਵਣਿਆ"

**ਗੁਰੁ ਪਰਸਾਦੁ ਕਰੇ ਨਾਮੁ ਦੇਵੈ ਨਾਮੇ ਨਾਮਿ ਸਮਾਵਣਿਆ॥**

{ਮਾਝ ਮਹਲਾ ੪ ਅਸਟ:-੩੪}

**ਨਾਨਕ ਨਾਮਿ ਰਤੇ ਹਰਿ ਨਾਮਿ ਸਮਾਏ।**

{ਗਉੜੀ ਗੁਆਰੇਰੀ ਮ:੩-੧੬੦}

**ਹਰਿ ਨਾਮੇ ਨਾਮਿ ਸਮਾਈ ਜੀਉ॥**

{ਗਉੜੀ ਮਾਝ ਮ: ੪-੭੦} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)





# 59. ਨਾਮ ਜਪਣ ਦਾ ਵੇਲਾ

**ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ**
**ਸਦਾ ਭਜਹੁ ਜਗਦੀਸ॥**

{ਗੂਜਰੀ ਮ:੫-੪}

**ਹਰਿ ਸਿਮਰਨ ਕੀ ਸਗਲੀ ਬੇਲਾ॥**
**ਹਰਿ ਸਿਮਰਨੁ ਬਹੁ ਮਾਹਿ ਇਕੇਲਾ॥**

{ਭੈਰਉ ਮਹਲਾ ੫-੪੯}

**ਸਦਾ ਸਦਾ ਸਿਮਰਿ ਦਿਨੁ ਰਾਤਿ॥**
**ਊਠਤ ਬੈਠਤ ਸਾਸਿ ਗਿਰਾਸਿ॥**
**ਜਾਗੁ ਸੋਇ ਸਿਮਰਨ ਰਸ ਭੋਗ॥**
**ਹਰਿ ਸਿਮਰਨੁ ਪਾਈਐ ਸੰਜੋਗ॥**

{ਰਾਮਕਲੀ ਕਬੀਰ ਜੀ, ਅਸਟ: ੯}

**ਮਨ ਰਾਮ ਨਾਮ ਗੁਨ ਗਾਈਐ॥**
**ਨੀਤ ਨੀਤ ਹਰਿ ਸੇਵੀਐ**
**ਸਾਸਿ ਸਾਸਿ ਹਰਿ ਧਿਆਈਐ॥**

{ਗਉੜੀ ਮ: ੫-੧੪੫}

**ਨਿਮਖ ਨ ਬਿਸਰਉ ਮਨ ਤੇ ਹਰਿ ਹਰਿ**
**ਸਾਧ ਸੰਗਤਿ ਮਹਿ ਪਾਇਆ॥**

{ਗੂਜਰੀ ਮ: ੫-੩}

**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥**

{ਬਿਹਾਗੜਾ ਮ: ੪ ਛੰਤ-੫}

**ਚਲਤ ਬੈਸਤ ਸੋਵਤ ਜਾਗਤ ਗੁਰ ਮੰਤ੍ਰੁ ਰਿਦੈ ਚਿਤਾਰਿ॥**

{ਮਾਰੂ ਮ:੫-੨੭}

ਊਠਤ ਬੈਠਤ ਸੋਵਤ ਨਾਮ॥
ਕਹੁ ਨਾਨਕ ਜਨ ਕੈ ਸਦ ਕਾਮ॥
{ਗਉੜੀ ਸੁਖਮਨੀ ਮ: ੫, ੧੭-੬}

ਬੈਠਤ ਊਠਤ ਸੋਵਤ ਜਾਗਤ
ਵਿਸਰੁ ਨਾਹੀ ਤੂੰ ਸਾਸ ਗਿਰਾਸਾ॥
{ਆਸਾ ਮ: ੫-੩੭}

ਊਠਤ ਬੈਠਤ ਸੋਵਤ ਧਿਆਈਐ॥
ਮਾਰਗਿ ਚਲਤ ਹਰੇ ਹਰਿ ਗਾਈਐ॥੧॥
ਸ੍ਰਵਨ ਸੁਨੀਜੈ ਅੰਮ੍ਰਿਤੁ ਕਥਾ॥
ਜਾਸੁ ਸੁਨੀ ਮਨਿ ਹੋਇ ਅਨੰਦਾ
ਦੂਖ ਰੋਗ ਮਨ ਸਗਲੇ ਲਥਾ॥੧॥ਰਹਾਉ॥
ਕਾਰਜਿ ਕਾਮਿ ਬਾਟ ਘਾਟ ਜਪੀਜੈ॥
ਗੁਰ ਪ੍ਰਸਾਦਿ ਹਰਿ ਅੰਮ੍ਰਿਤੁ ਪੀਜੈ॥੨॥
ਦਿਨਸੁ ਰੈਨਿ ਹਰਿ ਕੀਰਤਨ ਗਾਈਐ॥
ਸੋ ਜਨੁ ਜਮ ਕੀ ਵਾਟ ਨ ਪਾਈਐ॥੩॥
ਆਠ ਪਹਰ ਜਿਸੁ ਵਿਸਰਹਿ ਨਾਹੀ॥
ਗਤਿ ਹੋਵੈ ਨਾਨਕ ਤਿਸੁ ਲਗਿ ਪਾਈ॥੪॥
{ਆਸਾ ਮ: ੫-੬੧, ਪੰ. ੩੮੬}

ਜਪਿ ਜਨ ਸਦਾ ਸਦਾ ਦਿਨੁ ਰੈਣੀ॥
ਸਭ ਤੇ ਊਚ ਨਿਰਮਲ ਇਹ ਕਰਣੀ॥
{ਗਉੜੀ ਸੁਖਮਨੀ, ੧੫-੭}

ਸਾਸਿ ਸਾਸਿ ਨਿਮਖ ਨਿਮਖ ਦਿਨਸੁ ਰੈਨਿ ਚਿਤਾਰੇ॥
{ਧਨਾਸਰੀ ਮ: ੫-੩੧}

ਜਿਸੁ ਸਿਮਰਤੁ ਸੰਕਟ ਛੁਟਹਿ ਅਨਦ ਮੰਗਲ ਬਿਸ੍ਰਾਮ॥
ਨਾਨਕ ਜਪੀਐ ਸਦਾ ਹਰਿ ਨਿਮਖ ਨ ਬਿਸਰਉ ਨਾਮੁ॥
{ਵਾਰ ਗਉੜੀ ਮ: ੫-੨੦}



**ਮਨਿ ਤਨਿ ਸਾਸਿ ਗਿਰਾਸਿ ਪ੍ਰਭੁ ਇਕੋ ਇਕੁ ਧਿਆਇ॥**

{ਰਾਮਕਲੀ ਵਾਰ ਮ: ੫-੮}

**ਸੰਗਿ ਤੇਰੈ ਹਰਿ ਬਸਤ ਨੀਤ॥**
**ਨਿਸ ਬਾਸੁਰ ਭਜੁ ਤਾਹਿ ਮੀਤ॥**

{ਬਸੰਤ ਮਹਲਾ ੯-੫}

**ਕਾਹੇ ਏਕ ਬਿਨਾ ਚਿਤੁ ਲਾਈਐ॥**
**ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ॥**

{ਆਸਾ ਮ: ੫-੩੮}

**ਜਨਮੁ ਜਰਾ ਮਿਰਤੁ ਜਿਸੁ ਵਾਸਿ॥**
**ਸੋ ਸਮਰਥੁ ਸਿਮਰਿ ਸਾਸਿ ਗਿਰਾਸਿ॥**

{ਗਉੜੀ ਮ: ੫-੧੯੭}

**ਮਨ ਰਾਮ ਨਾਮ ਗੁਨ ਗਾਈਐ॥**
**ਨੀਤ ਨੀਤ ਹਰਿ ਸੇਵੀਐ ਸਾਸਿ ਸਾਸਿ ਹਰਿ ਧਿਆਈਐ॥**

{ਗਉੜੀ ਮ: ੫-੨੧}

**ਦਿਨੁ ਰੈਣਿ ਘੜੀ ਨ ਚਸਾ ਵਿਸਰੈ ਸਾਸਿ ਸਾਸਿ ਨਿਰੰਜਨੋ॥**
**ਸਬਦਿ ਜੋਤਿ ਜਗਾਇ ਦੀਪਕੁ ਨਾਨਕਾ ਭਉ ਭੰਜਨੋ॥**

{ਬਲਾਵਲ ਮ: ਛੰਤ ੧}

**ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥**

{ਟੋਡੀ ਮਹਲਾ ੫-੧੦}

**ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ॥**
**ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ॥**

{ਸਿਰੀ ਰਾਗੁ ਮ: ੪ ਵਣਜਾਰਾ} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)



## 60. ਕਾਮ ਕ੍ਰੋਧ ਆਦਿ ਦਾ ਤਿਆਗ ਪਹਿਲੋਂ

ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ
ਤਜਿ ਮਾਇਆ ਅਹੰਕਾਰੁ ਚੁਕਾਵੈ॥
ਤਜਿ ਕਾਮੁ ਕਾਮਿਨੀ ਮੋਹੁ ਤਜੈ
ਤਾ ਅੰਜਨ ਮਾਹਿ ਨਿਰੰਜਨੁ ਪਾਵੈ॥
ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ
ਤਜਿ ਪਿਆਸ ਆਸ ਰਾਮ ਲਿਵ ਲਾਵੈ॥
ਨਾਨਕ ਸਾਚਾ ਮਨਿ ਵਸੈ
ਸਾਚ ਸਬਦਿ ਹਰਿ ਨਾਮਿ ਸਮਾਵੈ॥੨॥

{ਸਲੋਕ ਮ: ੪ ਵਾਰ ਮਾਝ-੮} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)



## 61. ਨਾਮ ਨਾ ਜਪਣ ਵਾਲੇ ਦੀ ਦਸ਼ਾ

ਦੁਲਭ ਦੇਹ ਪਾਈ ਵਡਭਾਗੀ॥
ਨਾਮੁ ਨ ਜਪਹਿ ਤੇ ਆਤਮ ਘਾਤੀ॥ {ਗਉੜੀ ਮਹਲਾ ੫-੧੧੧}
ਨਾਮ ਬਿਨਾ ਜੋ ਪਹਿਰੈ ਖਾਇ॥
ਜਿਉ ਕੂਕਰੁ ਜੂਠਨ ਮਹਿ ਪਾਇ॥੧॥
ਨਾਮ ਬਿਨਾ ਜੇਤਾ ਬਿਉਹਾਰੁ॥
ਜਿਉ ਮਿਰਤਕ ਮਿਥਿਆ ਸੀਗਾਰੁ॥੨॥
ਨਾਮੁ ਬਿਸਾਰਿ ਕਰੇ ਰਸ ਭੋਗ॥
ਸੁਖੁ ਸੁਪਨੈ ਨਹੀ ਤਨ ਮਹਿ ਰੋਗ॥੩॥
ਨਾਮੁ ਤਿਆਗਿ ਕਰੇ ਅਨ ਕਾਜ॥
ਬਿਨਸਿ ਜਾਇ ਝੂਠੇ ਸਭਿ ਪਾਜ॥੪॥
ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ॥
ਕੋਟਿ ਕਰਮ ਕਰਤੋ ਨਰਕਿ ਜਾਵੈ॥੫॥

{ਗਉੜੀ ਗੁਆ: ਮਹਲਾ ੫ ਅਸਟ:-੧੦}



ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ॥
{ਟੋਡੀ ਮਹਲਾ ੫-੨}

ਬਿਨੁ ਸਿਮਰਨ ਜੈਸੇ ਸਰਪ ਆਰਜਾਰੀ॥
ਤਿਉਂ ਜੀਵਹਿ ਸਾਕਤ ਨਾਮੁ ਬਿਸਾਰੀ॥੧॥
ਏਕ ਨਿਮਖ ਜੋ ਸਿਮਰਨ ਮਹਿ ਜੀਆ॥
ਕੋਟਿ ਦਿਨਸ ਲਾਖ ਸਦਾ ਥਿਰੁ ਥੀਆ॥੧॥ਰਹਾਉ॥
ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ॥
ਕਾਗ ਬਤਨ ਬਿਸਟਾ ਮਹਿ ਵਾਸ॥੨॥
ਬਿਨੁ ਸਿਮਰਨ ਭਏ ਕੂਕਰ ਕਾਮ॥
ਸਾਕਤ ਬੇਸੁਆ ਪੂਤ ਨਿਨਾਮ॥੩॥
ਬਿਨੁ ਸਿਮਰਨ ਜੈਸੇ ਸੀਙ ਛਤਾਰਾ॥
ਬੋਲਹਿ ਕੂਰੁ ਸਾਕਤ ਮੁਖੁ ਕਾਰਾ॥੪॥
ਬਿਨੁ ਸਿਮਰਨ ਗਰਧਭ ਕੀ ਨਿਆਈ॥
ਸਾਕਤ ਥਾਨ ਭਰਿਸਟ ਫਿਰਾਹੀ॥੫॥
ਬਿਨੁ ਸਿਮਰਨ ਕੂਕਰ ਹਰਕਾਇਆ॥
ਸਾਕਤ ਲੋਭੀ ਬੰਧੁ ਨ ਪਾਇਆ॥੬॥
ਬਿਨੁ ਸਿਮਰਨ ਹੈ ਆਤਮ ਘਾਤੀ॥
ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ॥੭॥
ਜਿਸੁ ਭਇਆ ਕ੍ਰਿਪਾਲੁ ਤਿਸੁ ਸਤਸੰਗਿ ਮਿਲਾਇਆ॥
ਕਹੁ ਨਾਨਕ ਗੁਰਿ ਜਗਤੁ ਤਰਾਇਆ॥੮॥
{ਗਉੜੀ ਮ: ੫ ਅਸਟ: ੭}

ਮੇਰੇ ਮਨ ਨਾਮ ਬਿਨਾਂ ਜੋ ਦੂਜੈ ਲਾਗੇ
ਤੇ ਸਾਕਤ ਨਰ ਜਮਿ ਘੁਟੀਐ॥
ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ
ਮਨ ਤਿਨਕੈ ਨਿਕਟਿ ਨ ਭਿਟੀਐ॥
{ਗਉੜੀ ਮ: ੪ ਪੰਨਾ ੧੭੦}

ਨਾਨਕ ਜਿ ਨਾਮੁ ਨ ਚੇਤਨੀ ਤਿਨ ਧਿਗੁ ਪੈਨਣੁ ਧਿਗੁ ਖਾਣੁ॥
{ਸਲੋਕ ਮ: ੩ ਵਾਰ ਸੋਰਠਿ ੬੪੬}

**ਜਿਨੀ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ**
**ਤਿਸ ਕੈ ਕੁਲਿ ਲਾਗੀ ਗਾਰੀ॥**
**ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ**
**ਤਿਸੁ ਬਿਧਵਾ ਕਰਿ ਮਹਤਾਰੀ॥**

{ਮਲਾਰ ਮਹਲਾ ੪-੧}

**ਨਾਮ ਹੀਨ ਕਾਲਖ ਮੁਖਿ ਮਾਇਆ॥**
**ਨਾਮ ਬਿਨਾ ਧ੍ਰਿਗੁ ਧ੍ਰਿਗੁ ਜੀਵਾਇਆ॥**

{ਆਸਾ ਮਹਲਾ ੪-੫੬}

**ਨਾਮੁ ਦੁਰਾਇ ਚਲੈ ਸੋ ਚੋਰੁ॥**

{ਬਸੰਤ ਮ: ੧ ਅਸਟ:-੧}

**ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ॥**

{ਪ੍ਰਭਾਤੀ ਮ: ੧-੩}

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ॥**
**ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ॥**
**ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ॥**

{ਸਲੋਕ ਮ: ੩ ਵਾਰਾਂ ਤੋਂ ਵਧੀਕ-੪-੧੪੧੩}

**ਜਿਨ ਹਰਿ ਹਿਰਦੈ ਨਾਮੁ ਨ ਬਸਿਓ**
**ਤਿਨ ਮਾਤ ਕੀਜੈ ਹਰਿ ਬਾਂਝਾ॥**
**ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ**
**ਓਇ ਖਪਿ ਖਪਿ ਮੁਏ ਕਰਾਂਝਾ॥**

{ਜੈਤਸਰੀ ਮ: ੪-੫, ਪੰ. ੬੯੭}

**ਗੁਰ ਮੰਤ੍ਰ ਹੀਣਸੵ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥**
**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥**

{ਸਲੋਕ ਸਹਸ ਮ:੫-੩੩} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)





# 62. ਨਾਮ ਸਿਮਰਨ ਦੇ ਲਾਭ

**ਮਨ ਕੇ ਬਿਕਾਰ ਮਿਟਹਿ ਪ੍ਰਭ ਸਿਮਰਤ**
**ਜਨਮ ਜਨਮ ਕੀ ਮੈਲੁ ਹਰੀ॥** {ਭੈਰਉ ਮ: ੫-੫੫}

**ਜਪਿ ਗੋਬਿੰਦ ਸੰਗੀ ਸਭਿ ਤਾਰੇ॥**
**ਪੋਹਤ ਨਾਹੀ ਪੰਚ ਬਟਵਾਰੇ॥**
{ਸੂਹੀ ਮ: ੫ ਅਸਟ: ੨}

**ਸਤਗੁਰਿ ਦਯਾਲਿ ਹਰਿ ਨਾਮੁ ਦ੍ਰਿੜ੍ਹਾਯਾ**
**ਤਿਸੁ ਪ੍ਰਸਾਦਿ ਵਸਿ ਪੰਚ ਕਰੇ॥**
{ਸਵਈਏ ਮ: ੪ ਕੇ ੩}

**ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥**
**ਪੰਚ ਜਨਾ ਸਿਉ ਸੰਗੁ ਨਿਵਾਰੈ॥**
**ਦਸ ਇੰਦ੍ਰੀ ਕਰਿ ਰਾਖੈ ਵਾਸਿ॥**
**ਤਾ ਕੈ ਆਤਮੈ ਹੋਇ ਪਰਗਾਸੁ॥**
{ਗਉੜੀ ਮ: ੫-ਅਸਟ-੩, ਪੰ. ੨੩੬}

**ਸਿਮਰਤ ਨਾਮੁ ਕੋਟਿ ਉਜੀਆਰਾ ਬਸਤੁ ਅਗੋਚਰ ਸੂਝੀ॥**
{ਗੂਜਰੀ ਮ: ੫-੭, ਪੰ. ੪੯੭}

**ਜੋ ਹਰਿ ਨਾਮੁ ਧਿਆਇਦੇ ਮੇਰੀ ਜਿੰਦੁੜੀਏ**
**ਤਿਨਾ ਪੰਚੇ ਵਸਗਤਿ ਆਏ ਰਾਮ॥**
{ਬਿਹਾਗੜਾ ਮ: ੪ ਛੰਤ-੩}

**ਜਬ ਗੁਰੁ ਮਿਲਿਆ ਤਬ ਮਨੁ ਵਸਿ ਆਇਆ॥**
**ਧਾਵਤ ਪੰਚ ਰਹੇ ਹਰਿ ਧਿਆਇਆ॥**
{ਗਉੜੀ ਮ: ੪-੪੩}

**ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ॥**
**ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ॥੩॥**

**ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ॥**
**ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ॥**
{ਗਉੜੀ ਮ: ੫-੧੨੫}

**ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿਕੈ॥**
**ਗੁਰ ਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ॥**
{ਵਾਰ ਗੂਜਰੀ ਮ: ੫-੧੩}

**ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ॥**
**ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ॥**
**ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ॥**
**ਸਗਲ ਮਨੋਰਥ ਪੁੰਨਿਆ ਅਮਰਾਪਦੁ ਪਾਈ॥**
**ਤੁਧੁ ਜੇਵਡੁ ਤੂਹੈ ਪਾਰਬ੍ਰਹਮ ਨਾਨਕ ਸਰਣਾਈ॥**
{ਵਾਰ ਗਉੜੀ ਮ: ੫-੩}

**ਗਾਵਹੁ ਰਾਮ ਕੇ ਗੁਣ ਗੀਤ॥**
**ਨਾਮੁ ਜਪਤ ਪਰਮ ਸੁਖੁ ਪਾਈਐ**
**ਆਵਾਗਉਣੁ ਮਿਟੈ ਮੇਰੇ ਮੀਤ॥**
{ਰਾਮਕਲੀ ਮ: ੫-੫੭}

ਨਾਮ ਜਪਣ ਨਾਲ ਜੂਨਾਂ ਤੋਂ ਛੁਟਕਾਰਾ ਮਿਲਦਾ ਹੈ:-
**ਹਰਿ ਨਾਮੁ ਚੇਤਿ ਫਿਰਿ ਪਵਹਿ ਨ ਜੂਨੀ॥**
{ਦ: ਓਅੰਕਾਰ-੨੦}

ਨਾਮ ਦੁਖ ਦੂਰ ਕਰਦਾ ਹੈ:-
**ਦੂਖ ਵਿਸਾਰਣੁ ਸਬਦੁ ਹੈ ਜੇ ਮੰਨਿ ਵਸਾਏ ਕੋਇ॥**
**ਗੁਰ ਕਿਰਪਾ ਤੇ ਮਨਿ ਵਸੈ ਕਰਮ ਪਰਾਪਤਿ ਹੋਇ॥੯॥**
{ਵਾਰਾਂ ਤੋਂ ਵਧੀਕ ਸਲੋਕ ਮ: ੩}

ਨਾਮ ਪਿਤ੍ਰੀ ਉਧਾਰ ਕਰਦਾ ਹੈ:-
**ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥**
{ਗੂਜਰੀ ਮ: ੫-੪}



ਨਾਮ ਸੰਸਾਰ ਸਾਗਰ ਤੋਂ ਤਾਰਦਾ ਹੈ:-

**ਅਪਜਸੰ ਮਿਟੰਤ ਸਤ ਪੁਤ੍ਰਹ॥**
**ਸਿਮਰਤਬ੍ਯ ਰਿਦੈ ਗੁਰ ਮੰਤ੍ਰਣਹ॥**
**ਪ੍ਰੀਤਮ ਭਗਵਾਨ ਅਚੁਤ॥**
**ਨਾਨਕ ਸੰਸਾਰ ਸਾਗਰ ਤਾਰਣਹ॥੧੪॥**
{ਮ: ੫ ਗਾਥਾ, ਪੰ. ੧੩੬੦}

ਜਗਯਾਸੂ ਨੂੰ ਵਿਕਾਰ ਤਿਆਗ ਕੇ ਜਪਣਾ ਚਾਹੀਏ:-

**ਨਾਨਕ ਨਾਮੁ ਧਿਆਇ ਸਦਾ ਤੂ**
**ਭਵਸਾਗਰੁ ਜਿਤੁ ਪਾਵਹਿ ਪਾਰਿ॥**
{ਮਲਾਰ ਮ: ੩-੬/੧੨੬੦}

**ਸੰਚਿ ਹਰਿਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ॥**
{ਸਿਰੀ ਰਾਗੁ ਮ: ੫-੯੫}

**ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰ ਮਨ ਗਯੰਦ**
**ਸਤਿਗੁਰ ਸਤਿਗੁਰੂ ਸਤਿਗੁਰੂ ਗੁਬਿੰਦ ਜੀਉ॥**
{ਸਵਈਏ ਮਹਲੇ ੪ ਕੇ ੯/ ੧੪੦੩}

**ਅੰਤਰਿ ਮੈਲੁ ਲੋਭ ਬਹੁ ਝੂਠੇ**
**ਬਾਹਰਿ ਨਾਵਹੁ ਕਾਹੀ ਜੀਉ॥**
**ਨਿਰਮਲ ਨਾਮੁ ਜਪਹੁ ਸਦ ਗੁਰਮੁਖਿ**
**ਅੰਤਰ ਕੀ ਗਤਿ ਤਾਹੀ ਜੀਉ॥**
{ਸੋਰਠਿ ਮ:੧-੯}

ਨਾਮ ਬਿਨਾ ਸੱਭੇ ਕੰਮ ਬਿਰਥੇ ਹਨ:-

**"ਨਾਮ ਬਿਨਾ ਬਿਰਥੇ ਸਭਿ ਕਾਜ॥੧॥** {ਭੈਰਉ ਮ: ੫-੧੯}

**ਸਭ ਕਰਮ ਫੋਕਟ ਜਾਨ॥ ਸਭ ਧਰਮ ਨਿਹਫਲ ਮਾਨ॥**
**ਬਿਨਾ ਏਕ ਨਾਮ ਅਧਾਰ॥ ਸਭ ਕਰਮ ਭਰਮ ਬਿਚਾਰ॥**
{ਪਾ: ੧੦ ਅਕਾਲ ਉਸਤਤ ੩-੫੦} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)



# 63. ਨਾਮ ਜਪਣ ਦੇ ਕੁਝ ਹੋਰ ਗੁਣ

ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਦਾ ਸੁਖੁ ਹੋਵੈ ਦਿਨੁ ਰਾਤੀ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਿਮਰਤ ਸਭਿ ਕਿਲਵਿਖ ਪਾਪ ਲਹਾਤੀ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਤੀ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਮੁਖਿ ਗੁਰਮੁਖਿ ਪ੍ਰੀਤਿ ਲਗਾਤੀ॥ ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ ਹਰਿ ਤਿਤੁ ਮੁਖਿ ਨਾਮੁ ਜਪਾਤੀ॥

{ਵਾਰ ਸਿਰੀ ਰਾਗ ਮ: ੪-ਪਉੜੀ ੧੩}

ਮਾਈ ਮੈ ਧਨੁ ਪਾਇਓ ਹਰਿ ਨਾਮੁ॥ ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ॥੧॥ਰਹਾਉ॥ ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ॥ ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ॥੧॥ ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ॥ ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ॥੨॥ ਜਾਕਉ ਹੋਤ ਦਇਆਲੁ ਕਿਰਪਾ ਨਿਧਿ ਸੋ ਗੋਬਿੰਦ ਗੁਨ ਗਾਵੈ॥ ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ॥੩॥੩॥

{ਬਸੰਤ ਹਿੰਡੋਲ ਮ: ੯-੩}

ਗੁਰ ਸੇਵਾ ਤੇ ਨਾਮੇ ਲਾਗਾ॥ ਤਿਸ ਕਉ ਮਿਲਿਆ ਜਿਸੁ ਮਸਤਕਿ ਭਾਗਾ॥ ਤਿਸਕੈ ਹਿਰਦੈ ਰਵਿਆ ਸੋਇ॥ ਮਨੁ ਤਨੁ ਸੀਤਲੁ ਨਿਹਚਲੁ ਹੋਇ॥੧॥ ਐਸਾ ਕੀਰਤਨੁ ਕਰਿ ਮਨ ਮੇਰੇ॥ ਈਹਾ ਊਹਾ ਜੋ ਕਾਮਿ ਤੇਰੇ॥ਰਹਾਉ॥ ਜਾਸੁ ਜਪਤ ਭਉ ਅਪਦਾ ਜਾਇ॥ ਧਾਵਤ ਮਨੂਆ ਆਵੈ ਠਾਇ॥ ਜਾਸੁ ਜਪਤ ਫਿਰਿ ਦੂਖੁ ਨ ਲਾਗੈ॥ ਜਾਸੁ ਜਪਤ

 

ਇਹ ਹਉਮੈ ਭਾਗੈ॥੨॥ ਜਾਸੁ ਜਪਤ ਵਸਿ ਆਵਹਿ ਪੰਚਾ॥ ਜਾਸੁ ਜਪਤ ਰਿਦੈ ਅੰਮ੍ਰਿਤੁ ਸੰਚਾ॥ ਜਾਸੁ ਜਪਤ ਇਹ ਤ੍ਰਿਸਨਾ ਬੁਝੈ॥ ਜਾਸੁ ਜਪਤ ਹਰਿ ਦਰਗਹ ਸਿਝੈ॥੩॥ ਜਾਸੁ ਜਪਤ ਕੋਟਿ ਮਿਟਹਿ ਅਪਰਾਧ॥ ਜਾਸੁ ਜਪਤ ਹਰਿ ਹੋਵਹਿ ਸਾਧ॥ ਜਾਸੁ ਜਪਤ ਮਨੁ ਸੀਤਲੁ ਹੋਵੈ॥ ਜਾਸੁ ਜਪਤ ਮਲੁ ਸਗਲੀ ਖੋਵੈ॥੪॥ ਜਾਸੁ ਜਪਤ ਰਤਨੁ ਹਰਿ ਮਿਲੈ॥ ਬਹੁਰਿ ਨ ਛੋਡੈ ਹਰਿ ਸੰਗਿ ਹਿਲੈ॥ ਜਾਸੁ ਜਪਤ ਕਈ ਬੈਕੁੰਠ ਵਾਸੁ॥ ਜਾਸੁ ਜਪਤ ਸੁਖ ਸਹਜਿ ਨਿਵਾਸੁ॥੫॥ਜਾਸੁ ਜਪਤ ਇਹ ਅਗਨਿ ਨ ਪੋਹਤ॥ ਜਾਸੁ ਜਪਤ ਇਹੁ ਕਾਲੁ ਨ ਜੋਹਤ॥ ਜਾਸੁ ਜਪਤ ਤੇਰਾ ਨਿਰਮਲ ਮਾਥਾ॥ ਜਾਸੁ ਜਪਤ ਸਗਲਾ ਦੁਖੁ ਲਾਥਾ॥੬॥ ਜਾਸੁ ਜਪਤ ਮੁਸਕਲੁ ਕਛੂ ਨ ਬਨੈ॥ ਜਾਸੁ ਜਪਤ ਸੁਣਿ ਅਨਹਤ ਧੁਨੈ॥ ਜਾਸੁ ਜਪਤ ਇਹ ਨਿਰਮਲ ਸੋਇ॥ ਜਾਸੁ ਜਪਤ ਕਮਲੁ ਸੀਧਾ ਹੋਇ॥੭॥ ਗੁਰਿ ਸੁਭ ਦ੍ਰਿਸਟਿ ਸਭ ਊਪਰਿ ਕਰੀ॥ ਜਿਸ ਕੈ ਹਿਰਦੈ ਮੰਤ੍ਰੁ ਦੇ ਹਰੀ॥ ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ॥ ਕਹੁ ਨਾਨਕ ਜਿਸੁ ਸਤਿਗੁਰੁ ਪੂਰਾ॥੮॥੨॥

{ਗਉੜੀ ਮ: ੫ ਅਸਟ-੨, ਪੰਨਾ ੨੩੬}

ਜਿਸੁ ਸਿਮਰਤ ਸੰਕਟ ਛੁਟਹਿ ਅਨਦ ਮੰਗਲ ਬਿਸ੍ਰਾਮ॥
ਨਾਨਕ ਜਪੀਐ ਸਦਾ ਹਰਿ ਨਿਮਖ ਨ ਬਿਸਰਉ ਨਾਮੁ॥

{ਵਾਰ ਗਉੜੀ ਮ: ੫-੧੦}

ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ॥
ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ ਦੂਖੁ ਦਰਦੁ ਭ੍ਰਮੁ ਜਾਇ॥

{ਆਸਾ ਮ: ੫ ਛੰਤ ਸਲੋਕ-੬}

ਅੰਧਕਾਰ ਸਿਮਰਤ ਪ੍ਰਕਾਸੰ ਗੁਣ ਰਮੰਤ ਅਘ ਖੰਡਨਹ॥ ਰਿਦ ਬਸੰਤਿ ਭੈ ਭੀਤ ਦੂਤਹ ਕਰਮ ਕਰਤ ਮਹਾ ਨਿਰਮਲਹ॥ ਜਨਮ ਮਰਣ ਰਹੰਤ ਸ੍ਰੋਤਾ ਸੁਖ ਸਮੂਹ

ਅਮੋਘ ਦਰਸਨਹ॥ ਸਰਣਿ ਜੋਗੀ ਸੰਤ ਪ੍ਰਿਅ ਨਾਨਕ ਸੋ ਭਗਵਾਨ ਖੇਮੰ ਕਰੋਤਿ॥੧੯॥ ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ॥ ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ॥ ਭਗਤੵੰ ਭਗਤਿ ਦਾਨੰ ਰਾਮੁ ਨਾਮ ਗੁਣ ਕੀਰਤਨਹ॥ ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭ੍ਯ੍ਤੇ॥੨੦॥.... ਰਮਣੰ ਕੇਵਲੰ ਕੀਰਤਨੰ ਸੁ ਧਰਮੰ ਦੇਹ ਧਾਰਣਹ॥ ਅੰਮ੍ਰਿਤ ਨਾਮੁ ਨਾਰਾਇਣ ਨਾਨਕ ਪੀਵਤੰ ਸੰਤ ਨ ਤ੍ਰਿਪ੍ਯ੍ਤੇ॥੨੯॥

{ਸਲੋਕ ਸਹਸਕ੍ਰਿਤੀ ਮ: ੫}

ਅਵਰਿ ਸਭਿ ਭੂਲੇ ਭ੍ਰਮਤ ਨ ਜਾਨਿਆ॥ ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ ਤਿਨਿ ਬੇਦਹਿ ਤਤੁ ਪਛਾਨਿਆ॥੧॥ਰਹਾਉ॥...ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀ ਜਾਮੈ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ ਤੁਟੈ ਨਾਹੀ ਅਭਿਮਾਨੈ॥੨॥....

ਖੋਜਤ ਖੋਜਤ ਇਹੈ ਬੀਚਾਰਿਓ ਸਰਬ ਸੁਖਾ ਹਰਿਨਾਮਾ॥ ਕਹੁ ਨਾਨਕ ਤਿਸੁ ਭਇਓ ਪਰਾਪਤਿ ਜਾ ਕੈ ਲੇਖੁ ਮਥਾਮਾ॥

{ਸਾਰੰਗ ਮ: ੫-੧੧} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)



## 64. ਨਿਹਕਪਟ ਘਾਲ

ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ ਨਿਹਕਪਟ ਕਮਾਵਹੁ ਹਰਿ ਕੀ ਹਰਿ ਘਾਲ ਨਿਹਾਲ ਨਿਹਾਲ ਨਿਹਾਲ॥੧॥ ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ॥ ਜਨ ਨਾਨਕ ਕਉ ਮਤਿ ਹਰਿ ਪ੍ਰਭਿ ਦੀਨੀ, ਹਰਿ ਦੇਖਿ ਨਿਕਟਿ ਹਦੂਰਿ ਨਿਹਾਲ ਨਿਹਾਲ ਨਿਹਾਲ ਨਿਹਾਲ॥੨॥੩॥੯॥

{ਨਟ ਨਰਾਇਨ ਮ: ੪ ਪੜਤਾਲ} (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)





# 65. ਮਨ ਦੇ ਬੱਝ ਤੋਂ ਖੇੜੇ ਵਿਚ-ਦਾਰੂ ਨਾਮ

ਸ੍ਰੀ ਨਾਨਕਮਤੇ ਜੋਗੀਆਂ ਪਾਸੋਂ
ਅਨਾਦਰ ਕਰਵਾ ਕੇ ਮਰਦਾਨੇ ਦੀ ਹਾਲਤ

**ਮਰਦਾਨਿਆਂ!** ਜਦੋਂ **ਮਨ** 'ਬੱਝ' ਦੇ ਘਰ ਜਾਂਦਾ ਹੈ ਤਦੋਂ ਪਹਿਲਾਂ ਕੋਈ ਕਾਰਣ ਵਰਤਦਾ ਹੈ। ਉਹ ਕਾਰਣ ਲੱਭੀਏ, ਉਸ ਕਾਰਣ ਦਾ ਹੀਜ ਪਿਆਜ ਫੋਲੀਏ ਤੇ ਪੜਤਾਲੀਏ। ਫੇਰ ਉਸ ਨੂੰ ਵੀਚਾਰ ਦੇ ਤੱਕੜ ਤੇ ਤੋਲੀਏ। ਠੀਕ ਤਰ੍ਹਾਂ ਤੋਲ ਚੁਕਿਆਂ ਹੀ ਕਈ ਵੇਰ ਬੱਝ ਦੂਰ ਹੋ ਜਾਂਦੀ ਹੈ।

ਮਰਦਾਨਾ- ਪਾਤਸ਼ਾਹ! ਕਦੇ ਐਉਂ ਬੀ ਨਹੀਂ ਕੁਛ ਬਣਦਾ।

ਸ੍ਰੀ ਗੁਰੂ ਨਾਨਕ ਦੇਵ ਜੀ- ਫੇਰ ਕੋਈ ਕਾਰਣ ਅਗੰਮ ਦਾ ਹੁੰਦਾ ਹੈ, ਪਰ ਹੁੰਦਾ ਅੰਦਰ ਹੀ ਹੈ। ਆਪਣੇ ਹੀ ਫੇੜਿਆਂ ਦੇ- ਕੋਈ ਭੁੱਲ ਗਏ, ਲੁਕ ਗਏ ਪਰ ਕੀਤੇ ਕਰਮਾਂ ਦੇ ਨਿਸ਼ਾਨ ਅੰਦਰ ਹੁੰਦੇ ਹਨ, ਜੋ ਉੱਗਰ ਉੱਗਰ ਕੇ ਤੰਗ ਕਰਦੇ ਹਨ। ਕੀਤੇ ਕਰਮਾਂ ਦਾ ਹੀ ਦੁਖ ਸੁਖ ਹੁੰਦਾ ਹੈ, ਚਾਹੇ ਅਜ ਦੇ, ਚਾਹੇ ਕਲ ਦੇ ਤੇ ਚਾਹੇ ਪਿਛਲੇ ਪਿਛਲੇਰੇ। **ਏਸ ਦਾ ਦਾਰੂ ਹੈ ਨਾਮ, ਕੀਰਤਨ, ਬਾਣੀ ਦਾ ਪਾਠ, ਅਰਦਾਸ, ਸਤਿਸੰਗ, ਦਾਨ, ਇਸ਼ਨਾਨ, ਸੁਹਣੇ ਸੁਹਾਵੇ ਨਦੀਆਂ, ਬਨਾਂ, ਨਹਿਰਾਂ, ਪਹਾੜਾਂ ਦੇ ਕੁਦਰਤੀ ਦਰਸ਼ਨ, ਅੰਮ੍ਰਿਤ ਵੇਲੇ ਦੇ ਨਾਦ, ਪੰਛੀਆਂ ਦੇ ਉਮਾਹ ਤੇ ਉਨ੍ਹਾਂ ਦੇ ਮਿੱਠੇ ਮਿੱਠੇ ਇਕ ਦੋ ਤ੍ਰੈ ਸੁਰੇ ਰਾਗ।** ਹਾਂ, ਨਾਮ ਬਾਣੀ ਦਾ ਅਭਿਆਸ ਅਤੇ ਕਿਸੇ ਕੁਦਰਤੀ ਸੁੰਦਰਤਾ ਤੇ ਕੁਦਰਤ ਦੇ ਚਾਉ ਉਮਾਹ ਦੇ ਖੇੜੇ ਦੀ ਛੁਹ ਲੈ ਕੇ ਖਿੜ ਜਾਣਾ।

ਮਰਦਾਨਾ- ਹੁਣ ਮੇਰੇ ਬਾਬ ਕੀ ਵਰਤੀ?

ਗੁਰੂ ਜੀ- ਤੂੰ ਕਿਤੋਂ ਅਨਾਦਰ ਲਿਆ ਹੈ? ਓਥੇ ਤੂੰ ਅਗੋਂ ਅਨਾਦਰ ਨਹੀਂ ਕੀਤਾ, ਪਰ 'ਹਉਂ' ਪਰੇ ਬੀ ਨਹੀਂ ਕਰ ਸਕਿਆ, ਸੋ ਤੇਰੇ ਅੰਦਰ 'ਨਾ ਜਰੀ ਜਾ ਸਕਣ ਵਾਲੀ' ਤੇ 'ਨਾ ਸੱਟੀ ਜਾ ਸਕਣ ਵਾਲੀ' ਨਿਜ ਅਪਮਾਨ ਦੀ ਪੀੜਾ ਨੱਪੀ ਗਈ ਹੈ। ਫੇਰ ਤੇਰੇ ਮਨ ਨੇ ਇਸ 'ਕਾਰਣ ਵਲ' ਰੁਖ਼ ਨਹੀਂ ਕੀਤਾ ਤੇ ਚੇਤੇ ਨੇ ਸਹਾਇਤਾ ਨਹੀਂ ਕੀਤੀ। ਸੋ ਮਲਕੜੇ ਤੇਰੀ ਨਾਮ ਵਾਲੀ ਖਿੜੀ ਸੁਰਤ

ਦਬ ਗਈ ਹੈ ਤੇ ਨਾਲੇ ਹੀ ਖੇੜਾ ਟੁਰ ਗਿਆ ਹੈ।

ਮਰਦਾਨਾ- ਸੁਹਾਣ ਤੇਰੀ ਆਖੀ ਨੂੰ ਈਹਾ ਗੱਲ ਹੋਈ ਨੇ।

ਗੁਰੂ ਜੀ- ਕਿਵੇਂ?

ਮਰਦਾਨਾ- ਪਾਤਸ਼ਾਹ! ਸਾਰੇ ਜੋਗੀਆਂ ਦੇ ਗਿਆ ਹਾਂ। ਕਿਸੇ ਇਕ ਅੰਗਾਰੀ ਅੱਗ ਦੀ ਨਹੀਂ ਦਿੱਤੀ, ਦੋ ਲਕੜਾਂ ਨਹੀਂ ਦਿੱਤੀਆਂ, ਪਾ ਅੰਨ ਦਾ ਤਾਂ ਕੀ ਸਰਨਾ ਸੀ ਕਿਸੇ ਤੋਂ। ਆਖਦੇ ਹਨ ਅਸੀਂ ਤਾਂ ਅਤੀਤ ਹਾਂ। ਫੇਰ ਮਿੱਠਾ ਬੀ ਨਹੀਂ ਕੂੰਦੇ। ਝਿੜਕ ਝਿੜਕ ਪੈਂਦੇ ਹਨ। ਪਾਤਸ਼ਾਹ! ਭੁੱਖੇ ਨਹੀਂ ਬੈਠੇ, ਪਦਾਰਥ ਬੀ ਪਾਸ ਪਏ ਹੈਨੇ। ਏਸ ਤੋਂ ਤਾਂ ਗ੍ਰਿਹਸਤੀ ਚੰਗਾ, ਪ੍ਰਾਹੁਣਾ ਆਵੇ ਤਾਂ ਹਜ਼ਾਰ ਖ਼ਾਤਰ ਕਰਦਾ ਹੈ। ਇਨ੍ਹਾਂ ਵਰਗਾ ਕੋਈ ਸਤ ਓਪਰਾ ਅਤੀਤ ਆ ਜਾਵੇ ਤਾਂ ਲੱਪ ਆਟੇ ਦੀ ਤਾਂ ਪਾ ਦੇਂਦਾ ਹੈ।

ਗੁਰੂ ਜੀ- ਫੇਰ ਮਰਦਾਨਿਆਂ! ਇਹੋ ਤਾਂ ਵੇਖਣ ਤੇ ਸੋਧਣ ਚੜ੍ਹੇ ਹਾਂ। ਤੂੰ ਦੁੱਖ ਕਿਉਂ ਮੰਨਿਆਂ। **ਦੁਖ ਅੰਦਰ ਵੜਿਆ ਤਾਂ 'ਬੱਝ' ਪਈ, 'ਬੱਝ' ਪਈ ਤਾਂ ਨਾਮ ਗਿਆ, ਨਾਮ ਗਿਆ ਤਾਂ ਖੇੜਾ ਗਿਆ, ਖੇੜਾ ਗਿਆ ਤਾਂ ਜੀਵਨ ਕੀ ਰਹਿ ਗਿਆ? ਨਿਰਾ ਬਲਣਾ।**[1] ਜਿਵੇਂ ਚੁੱਲ੍ਹੇ ਵਿਚ ਬਾਲਣ ਦੇ ਬਲਣ ਦੀ ਕ੍ਰਿਆ ਹੋ ਰਹੀ ਹੈ ਤਿਵੇਂ ਸਰੀਰ ਵਿਚ ਅੰਨ ਦੇ ਬਲਣ ਦੀ ਕ੍ਰਿਆ ਹੈ। ਨਿਰਾ ਬਲਣਾ ਧਰਤੀ ਦੇ ਅੰਦਰ ਹੋ ਰਿਹਾ ਹੈ ਜੋ ਜ੍ਵਾਲਾ ਮੁਖੀ ਪਰਬਤ ਬੋਲ ਕੇ ਦਸ ਰਹੇ ਹਨ! ਨਿਰਾ ਬਲਣਾ ਪਸ਼ੂ ਪੰਛੀਆਂ ਵਿਚ ਹੋ ਰਿਹਾ ਹੈ, ਹੱਥ ਲਾਓ ਤਾਂ ਪੱਥਰਾਂ ਤੋਂ ਨਿੱਘੇ ਲਗਦੇ ਹਨ, ਹੈ ਨਾ ਨਿੱਘ ਉਹਨਾਂ ਦੇ ਅੰਦਰ। ਪਰ ਨਿਰਾ ਬਲਣਾ ਅਮਰ ਜੀਵਨ ਨਹੀਂ ਹੈ। ਜੀਵਾਂ ਦੇ ਅੰਦਰ ਜੋ ਬਲਣਾ ਹੋ ਰਿਹਾ ਹੈ ਉਹ ਸਰੀਰੀ ਜੀਵਨ ਲਈ ਨਿੱਘ ਪੈਦਾ ਕਰਦਾ ਹੈ। ਜਦੋਂ ਕਿਸੇ ਕਾਰਣ ਜੀਵ ਦੇ ਅੰਦਰੋਂ ਅੱਗ ਬੁਝ ਗਈ, ਜੀਵਨ ਫੇਰ ਓਥੇ ਨਹੀਂ ਦਿੱਸਦਾ। ਬ੍ਰਿਛ, ਪਸ਼ੂ, ਪੰਛੀ, ਮਨੁੱਖ ਦਾ ਮਾਮੂਲੀ ਜੀਵਨ ਜੋ ਹੈ ਸੋ ਇਕ ਤਰ੍ਹਾਂ ਦਾ ਬਲਣਾ ਹੈ, ਹੋਇਆ ਜੁ ਬਲਣੇ ਦੇ ਆਸਰੇ। ਜੀਵਨ ਵਿਚ ਇਕ ਜਾਗ ਆਉਂਦੀ ਹੈ, ਉਸ ਵਿਚ ਖੇੜਾ ਆਉਂਦਾ ਹੈ। ਸੋ ਜੇ ਜੀਵ ਉਸ ਖੇੜੇ ਵਿਚ ਖਿੜਦਾ ਹੈ ਤਾਂ ਜੀਉਂਦਾ ਹੈ, ਜੇ ਨਹੀਂ ਖਿੜਦਾ ਤਾਂ ਨਿਰਾ ਬਲਦਾ ਹੈ।[2] ਇਹ ਖੇੜੇ ਦਾ ਜੀਵਨ ਅਮਰ ਖੇੜੇ ਦਾ ਜੀਵਨ ਹੋ ਜਾਂਦਾ ਹੈ। ਮਨੁੱਖ ਜੀਏ ਕਿ ਮਰੇ,

---

1. ਕੋਈ ਕ੍ਰਿਆ ਜਿਸ ਨਾਲ ਅੱਗ, ਸੇਕ ਯਾ ਨਿੱਘ ਉਪਜ ਰਹੀ ਹੋਵੇ।
2. ਬਿਨ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ॥ (ਟੋ:ਮ: 5)



ਖੇੜੇ ਵਾਲਿਆਂ ਦਾ ਖੇੜਾ ਨਾਲ ਰਹਿੰਦਾ ਹੈ। ਜੋ ਅਸਲੀ ਰੱਬੀ ਖੇੜੇ ਦੇ ਘਰ ਆ ਗਿਆ, ਏਥੇ ਓਥੇ ਖੇੜੇ ਵਿਚ ਰਹਿੰਦਾ ਹੈ। ਤਾਂ ਤੇ ਹੇ ਮਰਦਾਨੇ! ਸਾਂਈ ਪਿਆਰ ਵਿਚ ਖਿੜੇ ਰਹਿਣਾ ਅਸਲ ਜੀਵਨ ਹੈ।[1]

ਮਰਦਾਨਾ- ਸੁਹਾਣ ਤੇਰੀ ਸੋਝੀ ਨੂੰ, ਸੁਹਾਣ ਤੇਰੀ ਆਖੀ ਨੂੰ। ਡੂੰਮ ਕਦ ਦਾ ਤੇਰੇ ਨਾਲ ਹੈ, ਸਮਝਿਆ ਬੀ ਸੂ, ਹੱਥ ਪੈਰ ਬੀ ਮਾਰਦਾ ਹੈ ਪਰ ਫੇਰ ਪੈਰ ਤਿਲਕ ਜਾਂਦੇ ਸੂ। ਤੇਰੇ ਬਚਨ ਹੀ ਅਮਰ ਖੇੜੇ ਹਨ, ਕੁਦਰਤ ਦੇ ਸੁਹਾਵੇ ਰਾਗ ਹਨ। ਪਾਤਸ਼ਾਹ! ਮੈਂ ਹੁਣ ਫਿਰ ਖਿੜ ਆਇਆ ਹਾਂ, ਨੈਣ ਖੁੱਲ੍ਹ ਆਏ ਹਨ, ਲਹੂ ਗੇੜ ਜਾਪਦਾ ਹੈ ਕਿ ਸਰਰ ਸਰਰ ਕਰ ਉਠਿਆ ਹੈ, 'ਨਾਮ' ਦੀ ਤਾਰ ਤੁੱਬ੍ਰਕ ਉੱਠੀ ਹੈ, ਸੁਰਜੀਤ ਹੋ ਗਈ ਹੈ। ਸੁਹਾਣ ਤੇਰੀ ਮਿਹਰ ਦੇ **"ਸਤਿ ਸੁਹਾਣ ਸਦਾ ਮਨਿ ਚਾਉ"** ਤੁਸਾਂ ਕਿੰਨੀ ਵੇਰੀ ਫੁਰਮਾਇਆ ਹੈ, ਪਰ ਅੱਲ੍ਹੜ ਦੇ ਲੜ ਨਹੀਂ ਬੱਝਦਾ ਇਹ ਨੁਕਤਾ। (ਠੰਢੇ ਸਾਹ ਤੇ ਲੰਮੇ ਲੰਮੇ ਸਾਹ ਲੈ ਕੇ) ਪਾਤਸ਼ਾਹ! ਇਹ ਕੀਹ ਵਰਤਦੀ ਹੈ, ਕਿ ਜਦੋਂ ਕਿਸੇ ਮਨ ਦੀ ਦੌੜ ਦੇ ਮਗਰੋਂ ਸੁਖ ਹੋਣ ਲਗਦਾ ਹੈ, ਸਗੋਂ ਠੰਢੇ ਸਾਹ ਆਉਂਦੇ ਹਨ!

ਗੁਰੂ ਜੀ- ਤੈਨੂੰ ਦੱਸਿਆ ਸੀ ਕਿ ਸੁਰਤੇ ਪੁਰਖ ਨਾਮ ਵਿਚ ਜੀਉਂਦੇ ਹਨ। ਉਨ੍ਹਾਂ ਦੇ ਅੰਦਰ ਆਪਣੇ ਨਾਮ ਰੰਗ ਨਾਲ ਚਾਉ ਉਪਜਦਾ ਹੈ। ਇਹ ਚਾਉ ਜਰਨਾ ਕਠਨ ਹੈ, ਅਜਰ ਵਸਤੂ ਹੈ। ਨਾ ਜਰ ਸਕਣ ਕਰਕੇ ਭੁੱਲਾਂ ਹੋ ਜਾਂਦੀਆਂ ਹਨ। ਭੁੱਲਾਂ ਦਾ ਫਲ **'ਬੱਝ'** ਆ ਜਾਂਦੀ ਹੈ, ਅੰਦਰ ਘੁੱਟ ਹੋ ਜਾਂਦਾ ਹੈ। ਨੱਪੇ ਆਵੇ ਵਾਂਙੂੰ ਘੁੱਟਿਆ ਮਨ ਆਪੇ ਨੂੰ ਖਾਂਦਾ ਹੈ। ਜਦੋਂ ਸੁਰਤੇ ਪੁਰਖਾਂ ਦੀ **'ਬੱਝ'** ਖੁੱਲ੍ਹੇ, ਨਾਮ ਦੀ ਅਮਰੀ ਰੌ ਰੁਮਕੇ ਤੇ ਖੇੜੇ ਨੂੰ ਮੋੜੇ ਪੈਣ, ਉਸ ਵੇਲੇ ਮਰਦਾਨਿਆਂ! ਸੁਰਤ ਮਾਨੋਂ ਪਰਬਤਾਂ ਦੇ ਭਾਰ ਹੇਠੋਂ ਨਿਕਲਦੀ ਹੈ ਤੇ ਸੁਖ ਦੇ ਸਾਹ ਲੈਂਦੀ ਹੈ। ਓਹ ਠੰਢੇ ਸਾਹ ਸੁਖ ਦੇ ਤੇ ਮੁੜਕੇ ਠੰਢ ਵਰਤਣ ਦੇ ਸਾਹ ਹੁੰਦੇ ਹਨ, ਓਹ ਅੰਦਰ ਸਹੂਲਤ ਵਰਤਾਉਂਦੇ ਹਨ ਤੇ ਉਨ੍ਹਾਂ ਦੇ ਨਾਲ ਨਾਲ ਫੇਰ ਖੇੜੇ ਦੇ ਜੀਵਨ ਦੀ ਰੌ ਸਾਫ਼ ਟੁਰ ਪੈਂਦੀ ਹੈ। ਸਾਵਧਾਨ ਰਿਹਾ ਕਰ।[2]

ਮਰਦਾਨਾ- ਸਾਵਧਾਨ ਤੇਰੀ ਮਿਹਰ ਹੀ ਰਖ ਸਕਦੀ ਹੈ। ਡੂੰਮ ਤਾਂ ਓਧਰੇ **'ਬੱਝ'** ਵਲ ਮੁੜ ਮੁੜ ਜਾਂਦਾ ਹੈ। ਵੇਖ ਪਾਤਸ਼ਾਹ! ਹੁਣੇ ਤੂੰ ਮੈਨੂੰ ਚੰਗਾ

---

1. ਨਾਨਕ ਭਗਤਾ ਸਦਾ ਵਿਗਾਸੁ॥ (ਜਪੁਜੀ)
2. ਇਹ ਸਾਰੀ ਵਾਰਤਾਲਾਪ 'ਸਤਿ ਸੁਹਾਣੁ ਸਦਾ ਮਨਿ ਚਾਉ' ਦੀ ਪ੍ਰਾਪਤੀ ਦੀ ਖੁਲ੍ਹੀ ਵਿਆਖਿਆ ਹੈ। (ਜਪੁਜੀ-21)

ਕੀਤਾ ਹੈ, ਹੁਣੇ ਫੁਰ ਪਈ ਹੈ ਫੇਰ ਸੋਚ ਕਿ ਰਾਤ ਆ ਰਹੀ ਹੈ, ਠੰਢ ਹੈ, ਕਿਵੇਂ ਬੀਤਸੀ?

ਗੁਰੂ ਜੀ- ਕਦੇ ਤਾਂ ਫੁਰਨਿਆਂ ਦੀ ਨੈਂ ਨੂੰ ਤਰਿਆ ਬੀ ਕਰ। ਇਕ ਪਲ ਲਈ ਹੋੜਦੇ ਫੁਰਨੇ ਨੂੰ, ਆ ਜਾ ਸਿਮਰਨ ਦੇ ਘਰ, ਤੱਕ ਅੰਦਰ ਨੂੰ, ਫੁਰਨਾ ਰੋਕ, ਲੈ ਨਾਮ ਸਾਂਈਂ ਦਾ। ਪ੍ਰਤੀਤ ਕਰ ਕਿ ਉਸ ਨਾਲ ਲੱਗ ਰਿਹਾ ਹਾਂ ਜਿਸ ਦਾ ਨਾਮ ਰਸਨਾ ਪਰ ਹੈ। ਆਪਣੇ ਅੰਦਰ ਆ ਜਾ[1], ਇਕ ਦਮ ਲਈ ਹੀ ਆ ਜਾ, ਹਾਂ ਟਿਕ ਜਾ, ਆਪੇ ਵਿਚ। ਦੇਖ ਹੁਣ ਜੋ ਤੂੰ **'ਹੈ'** ਮਾਤ੍ਰ ਹੈਂ ਸੋ ਸਾਂਈਂ ਦੀ **'ਹੈ'** ਨਾਲ ਲਗ ਰਿਹਾ ਹੈਂ। ਇਸ ਰੰਗ ਵਿਚ ਰਹਿਣ ਦੇਹ ਆਪੇ ਨੂੰ, ਸੋਚਾਂ ਨੂੰ ਹੋੜ ਦੇਹ, ਹੰਭਲਾ ਮਾਰ, ਰਾਤ ਆਪੇ ਬੀਤ ਜਾਏਗੀ। ਇਹ ਹੈ 'ਮੇਲਾ'। ਇਹ ਹੈ 'ਜੋਗ ਸਾਂਈਂ ਨਾਲ', ਇਹ ਹੈ 'ਸਿਦਕ ਯਕੀਨ ਰੱਬ ਵਿਚ'।- 'ਗਲ ਚੰਬੜ' ਸਾਂਈਂ ਜੀ ਨਾਲ।[2] ਸੋ ਇਸ ਹਾਲ ਵਿਚ ਹੋ ਕੇ ਵਿਚਾਰ ਕਰ ਕਿ ਜਿਸ ਦੇ ਗਲ ਲੱਗੇ ਹਾਂ ਹੁਣ ਉਸ ਨੂੰ ਫ਼ਿਕਰ ਹੈ ਰਾਤ ਦਾ। ਕਦੇ ਤਾਂ ਫ਼ਿਕਰ ਛੱਡਕੇ ਟਿਕਾਉ ਦੇ ਘਰ ਆ ਕੇ ਦੇਖ ਕਿ ਕਾਦਰ ਦੀ ਕੁਦਰਤ ਕੀਹ ਕਰਦੀ ਹੈ। ਤੂੰ ਫਿਕਰ ਕਰੇਂਗਾ ਤਾਂ ਕਰ, ਮਨ੍ਹਾ ਨਹੀਂ, ਪਰ ਨਾਲ ਅਕਲ ਦੂੜਾ ਤੇ ਬੰਦੋਬਸਤ ਕਰ। ਪਰ ਇਕ ਤਾਂ ਨਾਮ ਨਾ ਛੱਡੀਂ, ਦੂਜੇ ਤੇਰੀਆਂ ਕੀਤੀਆਂ ਨਾ ਸਿਰੇ ਚੜ੍ਹੀਆਂ ਤਾਂ ਉਨ੍ਹਾਂ ਦਾ ਦੁੱਖ ਨਾ ਕਰੀਂ, ਤਾਂ ਤਾਂ ਖੇੜਾ ਮਾੜਾ ਮੋਟਾ ਬਚਿਆ ਰਹੂ। ਜੇ ਤੂੰ ਨਾ ਸਿਰੇ ਚੜ੍ਹੀਆਂ ਤੇ ਉਦਾਸ ਹੋਇਓਂ, - ਕ੍ਰੁੱਝਿਓਂ ਯਾ ਸਿਰੇ ਚੜ੍ਹੀਆਂ ਤੇ ਬਫਾਇਓਂ, ਹੰਕਾਰਿਓਂ ਤੇ ਪਾਟਿਓਂ ਤਾਂ ਖੇੜਾ ਟੁਰ ਜਾਏਗਾ, ਨਾਮ ਦੀ ਰੌ ਬੰਦ ਹੋ ਜਾਏਗੀ ਜਾਂ ਅਤਿ ਮੱਧਮ ਪੈ ਜਾਏਗੀ, ਫੇਰ ਸੁਰਤ ਵਿਚ **'ਬੱਝ'** ਆ ਜਾਏਗੀ। ਤਦੋਂ ਤੂੰ ਦੁਖੀ ਹੋ ਆਖੇਂਗਾ, 'ਦੁੱਖਾਂ ਵਿਚ ਬੀਤ ਗਈ ਸਾਰੀ, ਦਿਨੇ ਦੁੱਖ ਰਾਤੀਂ ਦੁੱਖ, ਸੰਸਾਰ ਦੁੱਖ ਰੂਪ ਹੈ। ਕਿਉਂ ਦੁੱਖ ਹੈ ਏਥੇ? ਹਾਇ ਦੁੱਖ'।

ਮਰਦਾਨਾ- ਤੇ ਭਲਾ ਪਾਤਸ਼ਾਹ ਜਿਵੇਂ ਤੁਸੀਂ ਆਖਿਆ ਹੈ, ਮਨ ਨਾਮ ਨਾਲ ਟਿਕ ਗਿਆ ਤੁਸਾਂ ਦੀ ਮਿਹਰ ਸਦਕੇ, ਫੇਰ ਜੇ ਲੋੜ ਕਿ ਥੋੜ ਆ ਜਾਂਦੀ ਹੈ ਕੀ ਓਹ ਪੂਰੀ ਆਪੇ ਹੋ ਜਾਏਗੀ?

---

1. ਅੰਤਰਿ ਵਸੈ ਨ ਬਾਹਰਿ ਜਾਇ॥ (ਸੂਹੀ ਮ:1, ਪੰਨਾ 728)
2. ਇਕ ਭਾਇ ਇਕ ਮਨਿ ਨਾਮੁ ਵਸਿਆ ਸਤਿਗੁਰੂ ਹਮ ਮੇਲੀਆ॥ (ਬਿਲਾ:ਮ:1-843)



ਗੁਰੂ ਜੀ- ਹੋ ਜਾਂਦੀ ਹੈ ਬਹੁਤੀ ਵੇਰ। ਪਰ ਜੇ ਨਾ ਹੋਵੇ ਤਾਂ ਸੁਰਤ ਦਾ (ਰੂਹਾਨੀ) ਖੇੜਾ ਤਾਂ ਬਚ ਰਹਿੰਦਾ ਹੈ, ਨਾਮ ਤੇ ਸੁਰਤ ਦੀ ਤਾਰ ਤਾਂ ਤੁਰੀ ਰਹਿੰਦੀ ਹੈ ਨਾ। ਓਹ ਜੋ ਲੋੜਾਂ ਦਾ ਪੁੱਗਣਾ ਸੀ ਓਹ ਤਾਂ ਓਹੋ ਜਿਹਾ ਰਿਹਾ। ਉਹ ਤਾਂ ਅਕਲਾਂ ਨਾਲ ਬੀ ਕਦੇ ਪੁੱਗਦਾ ਹੈ, ਕਦੇ ਨਹੀਂ ਪੁੱਗਦਾ। 'ਇਸ ਅੰਦਰੋਂ ਮਿਲੇ ਰਹਿਣ' ਨਾਲ ਜੇ ਭਲਾ ਨਾ ਪੁੱਗਾ ਤਾਂ ਅੰਦਰ ਦੀ ਜਿੰਦ ਕਣੀ ਤਾਂ ਨਹੀਂ ਨਾ ਮਾਰੀ ਜਾਂਦੀ। ਅਤੇ ਜੇ ਅਸੀਂ ਚਾਹੀਏ ਕਿ ਉਹ ਪੁੱਗੇ ਹੀ ਤਾਂ ਨਾਮ ਵਿਚ ਲੱਗਣਾ ਹੈ, ਤਾਂ ਇਹ ਪ੍ਰੇਮ ਤੇ ਪ੍ਰੇਮਾ-ਭਗਤੀ ਨਾ ਹੋਈ, ਇਹ ਤਾਂ ਵਟਾਂਦਰਾ ਤੇ ਸੌਦਾ ਜਿਹਾ ਹੋ ਗਿਆ।

ਮਰਦਾਨਾ- ਫੇਰ ਅਕਲ ਤੇ ਉੱਦਮ ਨਾ ਵਰਤੇ?

ਗੁਰੂ ਜੀ- ਫੇਰ ਤੂੰ ਉਹੋ ਲੱਲ੍ਹੀ ਲਾਈ ਹੈ, ਜੋ ਸੁੱਤੀਆਂ ਸੁਰਤਾਂ ਵਾਲੇ ਲਾਉਂਦੇ ਹਨ। ਅਕਲ ਵਰਤੋ, ਉੱਦਮ ਕਰੋ, ਕਿਉਂ ਨਾ ਕਰੋ? ਮੂਰਖਤਾ ਤੇ ਆਲਸ ਤਾਂ ਕਦੇ ਨਹੀਂ ਸਲਾਹੇ ਗਏ। ਅਸੀਂ ਤਾਂ ਸੁਰਤੇ ਪੁਰਖਾਂ ਦੀ ਗਲ ਕਰ ਰਹੇ ਹਾਂ, ਜੋ ਟਿਕਾਉ ਦੇ ਘਰ ਜਾ ਕੇ ਆਤਮ ਚਾਉ ਦੇ ਘਰ ਜਾਂਦੇ ਹਨ ਯਾ ਜੋ ਅੰਦਰ ਖੇੜਾ ਸੁਰਜੀਤ ਕਰਦੇ ਹਨ[1], ਓਹ ਜਗਤ ਵਿਚ ਕਿਵੇਂ ਜੀਵਨ ਨੂੰ ਸੁਖੀ ਬਣਾਉਂਦੇ ਹਨ। ਹੁਣ ਤੂੰ ਇਸ ਆਪਣੀ ਸਿਰ ਬੀਤੀ ਉੱਤੇ ਹੀ ਸੋਚ ਕਿ ਉੱਦਮ ਤੇ ਅਕਲ ਨੂੰ ਤੂੰ ਵਰਤ ਆਇਆ ਹੈਂ, ਬਣਿਆ ਕੁਛ ਨਹੀਂ, ਪਰ 'ਸਗੋਂ' 'ਨਾਮ' ਤੇ 'ਖੇੜਾ' ਗੁਵਾ ਆਇਆ ਹੈਂ। ਉੱਦਮ ਤੇ ਅਕਲ ਮਾੜੇ ਨਹੀਂ, ਖੇੜਾ ਗੁਵਾ ਲੈਣਾ ਮਾੜਾ ਹੈ। ਹੁਣ ਹੋਰ ਕੋਈ ਅਕਲ ਉੱਦਮ ਚਲਦਾ ਹੈ ਤਾਂ ਲਾ, ਪਰ ਖੇੜਾ ਸੰਭਾਲੀਂ। ਜੇ ਖੇੜਾ ਨਾ ਗੁਆਚਾ ਤਾਂ ਤੂੰ ਜੀਉਂਦਾ ਹੈਂ ਅਮਰੀ ਜੀਵਨ ਵਿਚ। ਡੂੰਘੀ ਸੋਚ ਕਰ ਕਿ ਜਿਸ ਜੀਵਨ ਨੂੰ ਤੂੰ ਪਿਆ ਚੰਬੜ ਰਿਹਾ ਹੈਂ ਉਸ ਨੇ ਨਹੀਂ ਰਹਿਣਾ, ਪਰ ਖੇੜੇ ਦਾ ਜੀਵਨ, ਜੋ ਅਮਰ ਜੀਵਨ ਹੈ, ਉਹ ਰਹੇਗਾ। ਜੇ ਅਕਲ ਤੇ ਉੱਦਮ ਦੀ ਦੌੜ ਮੁੱਕ ਗਈ ਹਈ ਤਾਂ ਨਾਮ ਨੂੰ ਸੰਭਾਲ, ਖੇੜੇ ਦੇ ਘਰ ਖਿੜ ਤੇ ਬਹਿ ਜਾ ਆਰਾਮ ਨਾਲ। 'ਹਰਿ ਸਿਉਂ ਸਮਾਈ ਕਰ ਅੰਦਰ।[2]' ਅੰਤਰ ਸਮਾਈ ਨਾਲ ਆਪਾ ਸੁਤੇ ਹੀ ਮਾਲਕ ਦੀ ਛੁਹ ਵਿਚ ਚਲਾ ਜਾਂਦਾ ਹੈ! ਬਹਿ ਜਾ ਏਸ ਮੌਜ ਵਿਚ। ਦੇਖ ਕਿ ਰਾਤ ਅੱਗੇ ਆ ਰਹੀ ਹੈ, ਕੁਛ ਖਾਨ ਨੂੰ ਆ ਗਿਆ

1. ਨਾਨਕ ਭਗਤਾ ਸਦਾ ਵਿਗਾਸੁ (ਜਪੁਜੀ)
2. ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀਉ ਹਰਿ ਸਿਉ ਰਹਾਂ ਸਮਾਈ। (ਸਾਰੰ:ਮ:੧, ਪੰ. ੧੨੩੨)

ਤਾਂ ਸਾਂਈਂ ਦੀ ਮਿਹਰ, ਜੇ ਨਾ ਆਇਆ ਤਾਂ ਇਸੇ ਰੰਗ ਬੈਠਾ ਰਹੁ, ਸਾਂਈਂ ਨਾਲੋਂ ਸਾਕਤ[1] ਤਾਂ ਨਾ ਹੋਵੇਂਗਾ। ਇਕ ਸ਼ੈ ਤੇ ਅਮੋਲਕ ਸ਼ੈ ਤਾਂ ਪੱਲੇ ਰਹਿ ਜਾਏਗੀ ਨਾ! ਕਿਉਂ ਸਮਝੇ ਪੈਂਦੀ ਹੈ ਗਲ?

ਮਰਦਾਨਾ- ਸੁਹਾਣ ਤੇਰੇ ਜੇਰੇ ਨੂੰ ਜੋ ਮੈਂ ਮੂਰਖ ਨਾਲ ਕੱਟਦੇ ਹੋ, ਕੱਟਦੇ ਹੀ ਨਹੀਂ, ਸਗੋਂ ਪਿਆਰ ਕਰਦੇ ਹੋ ਤੇ ਕੱਖਾਂ ਦੀ ਕੁੱਲੀ ਨੂੰ ਦੰਦ-ਖੰਦ ਦੇ ਪਾੜਛੇ ਲਾਉਂਦੇ ਹੋ। ਸੁਹਾਣ ਤੇਰੇ ਨਾਮ ਨੂੰ, ਤੇਰੇ ਖੇੜੇ ਨੂੰ, ਤੇਰੇ ਉਸ ਪਰਮ ਤੱਤ ਨੂੰ ਜਿਸਦੀ ਛੁਹ ਖੇੜੇ ਦੇ ਘਰ ਗਿਆਂ ਮਿਲਦੀ ਹੈ, ਹਿਕੇ ਜਿਸਦੇ ਹਜ਼ੂਰ ਮਨ ਹਾਜ਼ਰ ਕੀਤਿਆਂ ਉਸਦੀ ਛੁਹ ਮਿਲਦੀ ਹੈ ਤੇ ਛੁਹ ਖੇੜਾ ਲਾ ਦੇਂਦੀ ਹੈ। ਲੈ ਹੁਣ ਮਿਹਰ ਕਰ ਜੋ ਤੇਰਾ ਲਾਇਆ ਬੂਟਾ ਰਾਤੀਂ ਲਹਿਰਾਂ ਲੈਂਦਾ ਰਹੇ। ਇਹ ਕਹਿ ਕੇ ਮਰਦਾਨਾ 'ਸਤਿ ਕਰਤਾਰ' ਕਹਿ ਕੇ ਬਹਿ ਗਿਆ, ਟਿਕ ਕੇ ਨਾਮ ਨਾਲ ਜੁੜ ਕੇ। ਕੁਛ ਚਿਰ ਦੇ ਬਾਦ ਬੈਠੇ ਨੂੰ ਹੀ ਨੀਂਦ ਪੈ ਗਈ।

(ਸ੍ਰੀ ਗੁਰੂ ਨਾਨਕ ਚਮਤਕਾਰ, ਪੂਰਬਾਰਥ ਪੰਨਾ-੧੬੬-੧੬੮)



# 66. ਰਸ ਟੁੱਟੇ ਤੇ ਕਿਵੇਂ ਜਪਨਾ?

**ਅਸੀਂ** ਨਾਮ ਸੁਆਦ ਆਸਰੇ ਜਪਦੇ ਹਾਂ। ਸੁਆਦ ਤਾਂ ਐਸੀ ਚੀਜ਼ ਹੈ ਜੋ ਜਾਣ ਬੁਝ ਕੇ ਪਾਪ ਕਰਵਾ ਦੇਂਦੀ ਹੈ। ਜੇ ਕਦੇ ਪਾਪ ਵਿਚ ਰਸ ਨਾ ਹੁੰਦਾ ਤਾਂ ਪਾਪ ਕੌਣ ਕਰਦਾ? ਇਸੇ ਤਰ੍ਹਾਂ ਜੇ ਨਾਮ ਦੇ ਆਦਿ ਵਿਚ ਰਸ ਹੁੰਦਾ ਤਾਂ ਕੌਣ ਨਾ ਜਪਦਾ? ਪਰ ਇਹ ਤਾਂ "ਸ਼ਿਲਾ ਅਲੂਣੀ ਚੱਟਣੀ ਤੁਲਿ ਨ ਲਖ ਅਮਿਅ ਰਸ ਪੀ।"

ਇਹ ਜਿਹੜਾ ਅਲੂਣੀ ਸਿਲਾ ਦੇ ਚੱਟਣ ਦਾ ਸਮਾਂ ਹੈ, ਹਿੰਮਤ ਨਾਲ, ਕਸੀਸ ਵੱਟਣ ਨਾਲ ਸਫ਼ਲ ਹੋ ਸਕਦਾ ਹੈ। ਜੋ ਰਸ ਕਿਤੋਂ ਮਿਲ ਗਿਆ ਹੈ ਤੇ ਨਾਮ ਜਪ ਲਿਆ ਤਾਂ ਕਿਹੜੀ ਵੱਡੀ ਗੱਲ ਹੋਈ? ਜਦੋਂ ਰਸ ਟੁੱਟੇ ਤਦੋਂ ਜਪੇ, ਕਸੀਸ ਵੱਟ ਕੇ ਜਪੇ, ਸਾਵਧਾਨ ਹੋ ਕੇ ਜਪੇ, ਤਦ ਤਾਂ ਸੁਆਦ ਹੈ। ਤਦੋਂ

---

1. ਸਾਕਤ= ਟੁੱਟਾ ਹੋਇਆ



ਸਰੀਰ ਵਿਚ ਗੁਬਾਰ ਹੁੰਦਾ ਹੈ। ਇਹ ਗੁਬਾਰ ਨਾਲ ਨਾਮ ਦਾ ਜੁੱਧ ਹੁੰਦਾ ਹੈ। ਜੁੱਧ ਵਿਚ ਸੁੱਖ ਕਿੱਥੇ? ਜੁੱਧ ਵਿਚ ਤਾਂ ਸਾਵਧਾਨ ਅਤੇ ਇਕਾਗ੍ਰ ਹੋਕੇ ਗੋਲਾਬਾਰੀ ਕਰੀਦੀ ਹੈ। ਹਰ ਸੁਆਸ ਵਿਚ ਨਾਮ ਦਾ ਫਾਇਰ (Fire) ਕੀਤਿਆਂ ਗੜ੍ਹਾ ਗੜ੍ਹ ਵੈਰੀ ਦੇ ਕਿੰਗਰੇ ਢਹਿੰਦੇ ਹਨ, ਮੋਰਚੇ ਬਾਦ ਮੋਰਚਾ ਫਤਹ ਹੁੰਦਾ ਹੈ, ਹੱਤਾਕਿ ਕਿਲ੍ਹਾ ਸਰ ਹੋ ਜਾਂਦਾ ਹੈ। ਫੇਰ ਰਸ ਆ ਜਾਂਦਾ ਹੈ, ਰਸ ਫਿਰ ਆਪੇ ਨਾਮ ਜਪਾਈ ਜਾਂਦਾ ਹੈ। ਇਹ ਨਾਮ ਜਪਣਾ ਕਠਿਨ ਹੈ ਪਰ ਇਹੋ ਹੈ ਜੋ ਰਸ ਵਾਲੇ ਨਾਮ ਵਿਚ ਲੈ ਜਾਂਦਾ ਹੈ: ਇਸ ਵਿਚ ਫਤਹ ਦਾ ਨੁਕਤਾ ਇਕ ਹੈ ਕਿ ਜਪੀ ਜਾਓ ਤੇ ਪ੍ਰਵਾਹ ਨਾ ਕਰੋ। ਜੋ ਸੋਚ ਨੇੜੇ ਆਵੇ ਵਗਾਹ ਮਾਰੋ ਤੇ ਜੀਭ ਨੂੰ ਖਲੋਣ ਨਾ ਦੇਵੋ। ਦੁਗਾੜੇ ਫੈਂਕੋ, ਨਾਮ ਅਸਲ ਕਲਯਾਣ ਕਰਤਾ ਹੈ। ਸਾਨੂੰ ਚਾਰ ਕੁ ਦਿਨ ਰਸ ਆ ਕੇ ਜੇ ਫੇਰ ਗੁਬਾਰ ਪਵੇ ਤਾਂ ਅਸੀਂ ਇਸ ਰਸ ਦੇ ਇਸ਼ਕ ਵਿਚ ਬਾਵਰੇ ਹੋ ਜਾਂਦੇ ਹਾਂ ਤੇ ਨਹੀਂ ਸਮਝਦੇ ਕਿ ਸਾਡੀ ਸੁਸਤੀ ਤੇ ਘਬਰਾ ਵੈਰੀ ਨੂੰ ਬਲ ਦੇ ਰਿਹਾ ਹੈ। ਕਸੀਸ ਵੱਟ ਕੇ ਸੁਆਦ ਤੋਂ ਬੇਪ੍ਰਵਾਹ ਹੋ ਕੇ ਮੋਰਚਾ ਗੱਡ ਦਿਤਾ ਜਦ ਤਕ ਕਿ ਫਤਹ ਨਾ ਹੋ ਜਾਵੇ। {ਪਿਆਰੇ ਜੀਓ-ਪੰਨਾ ੧੪੭}

## ਅ- ਸ੍ਰੀ ਦਰਬਾਰ ਸਾਹਿਬ

(ਹਰਿਮੰਦਰ, ਅੰਮ੍ਰਿਤਸਰ)

ਮਣੀ ਗੁਆਚਿਆਂ ਸੱਪ ਜਿਉਂ ਦੁਖ ਪਾਂਵਦਾ,
ਪੁੱਤ ਗੁਆਚਿਆਂ ਮਾਂ ਜਗ ਨਹੀਂ ਭਾਂਵਦਾ,

ਹਰਿ ਰਸ ਦੀ ਜਦ ਟੋਟ ਪਵੇ ਫ਼ਕੀਰ ਨੂੰ
ਪਰਲੋ ਮਚੇ ਚੁਫੇਰ ਤਿਉਂ ਘਬਰਾਂਵਦਾ,-

ਟੁੱਟੀ ਡੋਰ ਜਿ ਦ੍ਵਾਰ ਤੇਰੇ ਆਂਵਦਾ,
ਲਹਿਰ ਫਿਰੇ ਇਕ ਵਾਰ ਰੌ ਮੁੜ ਧਾਂਵਦਾ

ਕੀਹ ਅਗੰਮੀ ਖੇਡ ਏਥੇ ਲਹਿਰਦੀ?
ਅਰਸ਼ ਉਤਰਿਆ ਆਨ ਰਸੀਆਂ ਬਚਾਂਵਦਾ?

(ਬਿਜਲੀਆਂ ਦੇ ਹਾਰ)



# 67. ਦੁਖ ਸੁਖ ਦੀ ਪਰਖ ਤੇ ਦੁਖ ਸੁਖ ਵਿਚ ਨਾਮ ਜਪ

**ਸਰੀਰ** ਦੇ ਅੰਦਰ ਹੰਸ ਹੈ, ਪਰ ਉਹ ਵਿਕਾਰਾਂ ਕਰਕੇ ਅੰਨ੍ਹੇ ਹੋਏ ਮਨ ਦੇ ਉਹਲੇ ਰਹਿੰਦਾ ਹੈ। ਮਨ ਦਾ ਅੰਧਕਾਰ ਨਾਮ ਨਾਲ ਦੂਰ ਹੁੰਦਾ ਹੈ ਤੇ ਕਾਇਆਂ ਦਿਬ ਤੇ ਮਨ ਵਿਚ ਉੱਜਲਾਪਨ ਆ ਜਾਂਦਾ ਹੈ ਤਾਂ ਸੋਝੀ ਪੈ ਜਾਂਦੀ ਹੈ ਤੇ ਪਤਾ ਲਗਦਾ ਹੈ ਕਿ ਆਹ 'ਆਪਾ' ਹੈ, ਆਹ 'ਨਿਰੰਜਨ' ਹੈ, ਇਉਂ ਸੁਖ ਦੀ ਸੋਝੀ ਆਪੇ ਨੂੰ ਮੁੜ ਬੁਧੀ ਤੋਂ ਨਿਰਮਲ ਕਰਨੇ ਵਿਚ ਹੈ। ਦੇਖੋ ਅਗਲੇ ਸ਼ਬਦ ਵਿਚ ਗੁਰੂ ਜੀ ਖੋਹਲ ਕੇ ਇਹ ਗੱਲ ਸਮਝਾਉਂਦੇ ਹਨ:-

> **"ਦੁਖ ਮਹੁਰਾ ਮਾਰਣ ਹਰਿ ਨਾਮੁ॥**
> **ਸਿਲਾ ਸੰਤੋਖ ਪੀਸਣੁ ਹਥਿ ਦਾਨੁ॥**
> **ਨਿਤ ਨਿਤ ਲੇਹੁ ਨ ਛੀਜੈ ਦੇਹ॥**
> **ਅੰਤ ਕਾਲਿ ਜਮੁ ਮਾਰੈ ਠੇਹ॥੧॥**
> **ਐਸਾ ਦਾਰੂ ਖਾਹਿ ਗਵਾਰ॥**
> **ਜਿਤੁ ਖਾਧੈ ਤੇਰੇ ਜਾਹਿ ਵਿਕਾਰ॥੧॥ਰਹਾਉ॥"**
>
> {ਮਲਾ: ਮ: ੧-੮, ਪੰ. ੧੨੫੬}

ਅਰਥਾਤ ਦੁਖ ਇਕ ਜ਼ਹਿਰ ਹੈ, ਇਸ ਨੂੰ ਕੋਈ ਨਹੀਂ ਖਾਣਾ ਚਾਹੁੰਦਾ, ਪਰ ਇਹ ਜ਼ਹਿਰ ਦਵਾਈ ਬੀ ਹੈ। ਸਾਰੇ ਜ਼ਹਿਰ ਦਵਾਈਆਂ ਹਨ, ਪਰ ਵਿਧੀ ਸੰਯੁਕਤ ਮਾਰਿਆਂ ਤੇ ਵਿਧੀ ਪੂਰਬਕ ਸੇਵਨ ਕੀਤਿਆਂ। ਜਿਵੇਂ ਸੰਖੀਆ ਵਿਹੁ ਹੈ, ਇਸ ਨੂੰ ਦਵਾਈ ਬਨਾਉਣ ਲਈ ਮਾਰੀਦਾ ਹੈ। ਤਿਵੇਂ ਦੱਸਦੇ ਹਨ ਕਿ ਦੁਖ ਜ਼ਹਿਰ ਹੈ, ਇਸ ਬਿਖ ਨੂੰ ਮਾਰ ਕੇ ਦਵਾਈ ਬਨਾਉਣ ਵਾਸਤੇ 'ਹਰਿ ਨਾਮ' ਇਸ ਦਾ ਮਾਰਣ ਹੈ।* ਇਸ ਨੂੰ 'ਹਰਿ ਨਾਮ' ਰੂਪੀ ਮਸਾਲੇ ਨਾਲ ਮਾਰਕੇ, ਸੰਤੋਖ ਰੂਪੀ ਸਿਲਾ ਤੇ ਪੀਸੀ ਦਾ ਹੈ, ਤੇ ਹੱਥ, ਜਿਹੜੇ ਵੱਟੇ ਨੂੰ ਫੜ ਕੇ ਪੀਸਦੇ ਹਨ, ਏਥੇ ਦਾਨ ਦੇ ਲੋੜੀਏ। ਅਰਥਾਤ ਨਾਮ, ਸੰਤੋਖ ਤੇ ਦਾਨ ਏ ਤ੍ਰੈ ਵਸਤਾਂ ਦੁੱਖ ਨੂੰ ਹੀ ਦਵਾਈ ਬਣਾ ਦੇਂਦੀਆਂ ਹਨ। ਇਹ ਦਵਾਈ ਸਦਾ

---

* ਮਾਰਣ= ਉਹ ਮਸਾਲਾ ਜਿਸ ਨਾਲ ਧਾਤਾਂ ਤੇ ਬੂਟੀਆਂ ਮਾਰੀਦੀਆਂ ਹਨ।



ਖਾਓ ਤਾਂ ਦੇਹ ਤੁਹਾਡੀ ਅਰੋਗ ਰਹੇਗੀ ਤੇ ਅੰਤ ਸਮੇਂ ਜਮ ਨੂੰ ਤੁਸੀਂ ਠੇਹ ਕਰ ਕੇ ਮਾਰ ਲਓਗੇ। ਸੋ ਦੇਖੋ 'ਨਾਮ' ਦੁਖ ਨੂੰ ਹੀ ਦਾਰੂ ਬਣਾ ਦੇਵੇਗਾ ਦੁਖਾਂ ਦੇ ਦੂਰ ਕਰ ਦੇਣ ਦਾ। ਦਸ਼ਮੇਸ਼ ਪਿਤਾ ਜੀ ਨੇ ਫ਼ੁਰਮਾਇਆ ਹੈ:-

**"ਜਿਨ ਜਿਨ ਨਾਮੁ ਤਿਹਾਰੋ ਧਿਆਇਆ॥**
**ਦੂਖ ਪਾਪ ਤਿਹ ਨਿਕਟ ਨ ਆਇਆ॥"** {ਪਾ:੧੦}

ਧਰਮ ਸਿੰਘ— ਠੀਕ ਹੈ। ਬਹੁਤ ਠੀਕ ਹੈ। ਪਰ ਸਿੰਘ ਜੀ ਸੰਸਾ ਅਜੇ ਦਿਲ ਨੂੰ ਫੜੀ ਬੈਠਾ ਹੈ। ਤਾਂਤੇ ਹੁਣ ਇਹ ਗਲ ਦੱਸੋ ਜੀ ਕਿ ਨਾਮੀ ਪੁਰਖ ਤਾਂ ਦੁਖੀ ਨਹੀਂ ਹੋਣੇ ਚਾਹੀਏ?

ਸਿੰਘ ਜੀ (ਇਕ ਪਵਿਤ੍ਰ ਰੂਹ)— ਫੇਰ ਤੁਸੀਂ ਉਸੇ ਲੀਕ ਵਿਚ ਜਾ ਪੈਂਦੇ ਹੋ ਜਿਸ ਨੂੰ ਮਨ, ਜੋ ਪ੍ਰਬੁਧ ਨਹੀਂ, ਦੁਖ ਦੀ ਲੀਹ ਸਮਝਦਾ ਹੈ। ਜਿਸ ਨੂੰ ਤੁਸੀਂ ਦੁਖ ਸਮਝਦੇ ਹੋ, ਨਾਮੀ ਪੁਰਖ ਦੇ ਭਾਣੇ ਉਹ ਖਬਰੇ ਦੁਖ ਹੈ ਵੀ ਕਿ ਨਹੀਂ। ਸਾਡੀ ਤਾਂ ਅਜੇ ਸਿਆਣ ਹੀ ਠੀਕ ਨਹੀਂ। ਨਾਮ ਜਪਿਆਂ ਇਹ ਸਿਆਣ ਆਉਂਦੀ ਹੈ ਤੇ ਦੁਖ ਦਾ ਵਰਤਾਉ ਬਦਲੀਦਾ ਹੈ:-

**"ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥"**

{ਆਸਾ ਮਹਲਾ ੧-੩੨, ਪੰ. ੩੫੮}

ਜਿਵੇਂ ਪਹਿਲਵਾਨ ਦਾ ਸ਼ਗਿਰਦ ਤੁਹਾਨੂੰ ਦੁਖੀ ਦਿੱਸੇਗਾ, ਕਈ ਵੇਰ ਹੱਡੀ ਪਸੱਲੀ ਤੁੜਾ ਬੈਠੇਗਾ, ਤੁਸੀਂ ਰੋਵੋਗੇ ਕਿ ਹਾਇ ਇਸ ਨੂੰ ਦੁਖ ਹੈ, ਪਰ ਇਹ ਦੁਖ ਤਾਂ ਉਸ ਦੀ ਪਹਿਲਵਾਨਗੀ ਦੀ ਕਸਰਤ ਹੈ। ਸੋ ਪ੍ਰਬੁਧ ਮਨ ਵਾਲੇ ਦੇ ਦੁੱਖ ਨੂੰ, ਤੁਸੀਂ ਜੋ ਦੁੱਖ ਸਮਝ ਰਹੇ ਹੋ ਉਹ ਤਾਂ ਦੁੱਖ ਨੂੰ ਦੱਲ ਰਿਹਾ ਹੈ ਆਤਮ-ਬਲ ਨਾਲ, ਕਿਉਂਕਿ ਉਸ ਨੇ ਇਨ੍ਹਾਂ ਨੂੰ ਦੱਲ ਕੇ ਮੁਕਤੀ ਦੀ ਪਹਿਲਵਾਨਗੀ ਪਾ ਕੇ ਸਾਂਈਂ ਨੂੰ ਮਿਲਨਾ ਹੈ, ਜੋ ਚੋਟੀ ਦਾ ਸੁਖ ਹੈ। ਦੇਖੋ ਸ੍ਰੀ ਗੁਰੂ ਸਾਹਿਬ ਦਸਮੇ ਪਾਤਸ਼ਾਹ ਫ਼ੁਰਮਾਉਂਦੇ ਹਨ:-

**"ਜਿਨ ਮਤਿ ਬੇਦ ਕਿਤੇਬਨ ਤਿਆਗੀ॥**
**ਪਾਰਬ੍ਰਹਮ ਕੇ ਭੇ ਅਨੁਰਾਗੀ॥**
**ਤਿਨ ਕੇ ਗੂੜ ਮੱਤ ਜੇ ਚਲਹੀ॥**
**ਭਾਂਤ ਅਨੇਕ ਦੁਖਨ ਸੋ ਦਲ ਹੀ॥"** {ਬਚਿ: ਨਾ:}

ਭਾਵ ਇਹ ਕਿ ਪ੍ਰਬੁਧ ਮਨ ਵਾਲਾ, ਜੋ ਨਾਮ ਜਪਦਾ ਤੇ ਦੁਖਾਂ ਦੇ ਟਾਕਰੇ ਕਰਦਾ ਹੈ, ਦੁਖਾਂ ਨੂੰ ਦਲ ਰਿਹਾ ਹੈ। ਓਹ ਦੁਖੀ ਨਹੀਂ, ਉਹ ਰਾਹਕ ਵਾਂਙੂ

ਹੈ ਜੋ ਜਗਤ ਜਦ ਸੁਖ ਦੀ ਨੀਂਦੇ ਸੁੱਤਾ ਪਿਆ ਹੁੰਦਾ ਹੈ, ਉਹ ਉਸ ਨੀਂਦਰ ਦੇ ਵੇਲੇ ਹਲ ਵਾਹੁਣ ਦਾ ਦੁਖ ਭੋਗ ਰਿਹਾ ਹੁੰਦਾ ਹੈ। ਪਰ ਉਹ ਅਸਲ ਵਿਚ ਦੁਖ ਨਹੀਂ ਭੋਗ ਰਿਹਾ, ਓਹ ਆਪਨੇ ਲਈ, ਪਰਵਾਰ ਲਈ ਤੇ ਜਗਤ ਲਈ ਅੰਨ ਪੈਦਾ ਕਰ ਰਿਹਾ ਹੁੰਦਾ ਹੈ। ਇਸੇ ਕਰ ਕੇ ਸੋਝੀ ਵਿਚ ਆਏ ਦੀ ਪਦਵੀ, ਜੋ ਦੁਖਾਂ ਨਾਲ ਟਾਕਰੇ ਕਰਦਾ ਸਾਈਂ ਲਿਵ ਵਿਚ ਜੀ ਰਿਹਾ ਹੈ, ਦਸਮੇ ਪਾਤਸ਼ਾਹ ਨੇ ਆਪ ਇਹ ਦੱਸੀ ਹੈ:-

**"ਜੇ ਜੇ ਜਾਤ ਸਹਿਤ ਸੰਦੇਹਾ।**
**ਪ੍ਰਭੁ ਕੋ ਸੰਗਿ ਨ ਛੋਡਤ ਨੇਹਾ।**
**ਤੇਤੇ ਪਰਮ ਪੁਰੀ ਕਹ ਜਾਹੀ।**
**ਤਿਨ ਹਰਿ ਸਿਉ ਅੰਤਰੁ ਕਛੁ ਨਾਹੀ।"** {ਬਚਿ: ਨਾ:}

ਸੋ ਜਿਸ ਇਹ ਰਾਹ ਦੇ ਟੁਰਨ ਵਾਲੇ ਨੂੰ ਤੁਸੀਂ ਦੁਖੀ ਸਮਝੋਗੇ, ਉਹ ਦੁਖ ਪਾ ਰਿਹਾ ਹੈ ਤੇ ਪ੍ਰਭੂ ਦੇ ਸੰਗ ਨੂੰ ਨਹੀਂ ਛੱਡ ਰਿਹਾ ਓਹ ਤਾਂ ਪਰਮ ਪੁਰੀ ਨੂੰ ਜਾ ਰਿਹਾ ਹੈ। ਅੰਤ ਉਸਦੇ ਤੇ ਵਾਹਿਗੁਰੂ ਦੇ ਵਿਚ ਵਿੱਥ ਕੋਈ ਨਹੀਂ ਰਹੇਗੀ।

ਜ਼ਰਾ ਵਿਚਾਰ ਕਰੋ, ਤੁਸੀਂ ਕਦੇ ਮਿੱਠਾ ਮਿੱਠਾ ਸੰਗੀਤ ਸੁਣ ਕੇ ਸੁਖੀ ਹੋਏ ਹੋ? ਪਰ ਪਤਾ ਜੇ ਕਿ ਕਿਨ੍ਹਾਂ ਦੁਖਾਂ ਨਾਲ ਓਹ ਗੱਵਯੇ ਨੇ ਸਿਖਿਆ ਹੈ? ਉਸ ਦੇ ਦੁਖ ਉਸ ਨੂੰ ਸੰਗੀਤ ਦੀਆਂ ਮਧੁਰ ਧੁਨਾਂ ਦੇ ਸੁਖਾਂ ਵਿਚ ਲੈ ਗਏ! ਉਸਦੀ ਕਸਰਤ ਦੇ ਦਿਨਾਂ ਵਿਚ ਜੋ ਪੀੜਾ ਹੋ ਰਹੀ ਸੀ, ਤੁਹਾਨੂੰ ਦੁਖ ਰੂਪ ਦਿੱਸ ਰਹੀ ਸੀ, ਪਰ ਓਹ ਪਰਮ ਰਸ ਰੂਪੀ. ਸੁਖ ਨੂੰ ਜਨਮ ਦੇ ਰਹੀ ਸੀ।

ਧਰਮ ਸਿੰਘ— ਮੈਂ ਸਭ ਕੁਝ ਸਮਝ ਤਾਂ ਲਿਆ ਹੈ, ਆਪ ਤਾਂ ਕੋਈ ਪਾਰਗਿਰਾਮੀ ਹੋ, ਐਸੀ ਸੁੰਦਰ ਸੋਝੀ ਦਿੱਤੀ ਨੇ, ਪਰ ਜੀਓ, ਸਭ ਕੁਝ ਸਮਝ ਕੇ ਬੀ ਜੀ ਚੁਰਾਉਂਦਾ ਹੀ ਹੈ ਦੁਖਾਂ ਤੋਂ।

ਸਿੰਘ ਜੀ— ਭਾਈ ਧਰਮ ਸਿੰਘ ਜੀ! ਇਕ ਵੀਚਾਰ ਕਰੋ ਮਨ ਚਿਤ ਏਕਾਗਰ ਕਰਕੇ। ਇਹ ਗਲ, ਜੋ ਮੈਂ ਕਹਿਣ ਲੱਗਾ ਹਾਂ, ਡਾਢੀ ਡੂੰਘੀ ਸਮਝ ਤੇ ਕਰੜੇ ਤਜਰਬੇ ਦੀ ਹੈ। ਭਲਾ ਜੇ ਤੁਹਾਨੂੰ ਲਗਾਤਾਰ ਅਖੰਡ ਤੁਹਾਡੀ ਮਨ ਮਰਜ਼ੀ ਦਾ ਸੁਖ ਦਿਤਾ ਜਾਵੇ ਕਿ ਸੁਖ ਹੀ ਸੁਖ ਦੁਆਲੇ ਹੋ ਜਾਵੇ, ਯਾ ਸਮਝੋ ਕਿਸੇ ਆਦਮੀ ਨੂੰ ਉਸ ਦੀ ਇਛਾ ਮੂਜਬ ਪੂਰਨ ਸੁਖ ਉਸ ਨੂੰ ਲਗਾਤਾਰ ਮਿਲ ਜਾਣ, ਤੁਸੀਂ ਸਮਝਦੇ ਹੋ ਕਿ ਉਹ ਸੁਖ ਦੀ ਇਸ ਲਗਾਤਾਰਤਾ ਨੂੰ ਝੱਲ ਸਕੇਗਾ?



ਧਰਮ ਸਿੰਘ ਜੀ ਸੁਣਕੇ ਧਯਾਨ ਮਗਨ ਹੋ ਗਏ। ਕਿੰਨਾ ਚਿਰ ਸੋਚ ਵਿਚ ਸੁਖ ਦਾ ਨਕਸ਼ਾ ਅੱਖਾਂ ਅਗੇ ਬੰਨ੍ਹ ਕੇ ਖੜੇ ਰਹੇ। ਸਿੰਘ ਜੀ ਨੇ ਬੀ ਨਾਂ ਹਿਲਾਇਆ। ਕੁਛ ਚਿਰ ਮਗਰੋਂ ਆਪ ਨੇ ਨੈਣ ਖੁਹਲੇ, ਬੜਾ ਲੰਮਾ ਤੇ ਠੰਢਾ ਸਾਹ ਲੈ ਕੇ ਬੋਲੇ:- ਮੈਂ ਅੱਖਾਂ ਅਗੇ ਸਾਰੀ ਖੇਲ ਆਂਦੀ ਹੈ। ਆਪ ਨੇ ਡਾਢੇ ਮਰਮ ਵਾਲੇ ਥਾਂ ਤੇ ਮੇਰੀ ਨਜ਼ਰ ਪੁਆਈ ਹੈ। ਸੱਚ ਹੈ, ਲਗਾਤਾਰ ਅਖੰਡਕਾਰ ਸੁਖ ਦਾ ਜਾਰੀ ਰਹਿਣਾ ਬੀ ਸਾਨੂੰ ਉਕਤਾ ਦੇਵੇਗਾ, ਘਬਰਾ ਦੇਵੇਗਾ ਅਰ ਵਟਾਉ ਦੇ ਪੱਖ ਵਲ ਧਿਆਨ ਨੂੰ ਲਿਜਾਏਗਾ, ਅੰਤ ਸੁਖ ਦੀ ਲਗਾਤਾਰਤਾ ਅਸਹਿ ਹੋ ਜਾਵੇਗੀ। ਸਾਡਾ ਸੁਭਾਉ ਜੋ ਵਾਟਾਉ ਸਟਾਉ ਦਾ ਆਦਤਗੀਰ ਹੋਇਆ।

ਸਿੰਘ ਜੀ— ਇਸੇ ਕਰਕੇ ਸ੍ਰੀ ਗੁਰੂ ਜੀ ਨੇ ਫੁਰਮਾਇਆ ਹੈ: **'ਸੁਖੁ ਦੂਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁੱਖ।'**{ਮਾਝ: ਵਾਰ:੧} ਮਨੁੱਖ ਨੂੰ ਚਾਹੀਏ ਕਿ-

**'ਸੁਖ ਦੇ ਮਗਰ ਸ਼ੁਦਾਈ ਨਾਂ ਹੋਵੇ,**
**ਦੁਖ ਦਾ ਭੈ ਨਾ ਕਰੇ,**

ਜਿਉਂ ਜਿਉਂ ਦੋਵੇਂ ਆਉਣ ਕਪੜੇ ਬਦਲਣ ਵਾਂਙੂ ਉਨ੍ਹਾਂ ਨੂੰ ਸਮਝੇ। ਮਨ ਸਾਡੇ ਦੀ ਬਣਤਰ ਐਸੀ ਹੈ ਕਿ ਉਹ ਇਕ ਰਸ ਸੁਖ ਦੀ ਤਾਬ ਬੀ ਨਹੀਂ ਰਖਦਾ ਤੇ ਨਾ ਹੀ ਦੁਖਾਂ ਦੀ ਲਗਾਤਾਰ ਝਾਲ ਝੱਲ ਸਕਦਾ ਹੈ। ਸਿੱਟਾ ਹੁਣ ਕੀਹ ਹੋਇਆ? ਦੁਖ ਸੁਖ ਨੂੰ ਕਪੜੇ ਵਟਾਉਣ ਵਾਂਙੂ ਸਮਝਣਾ? ਦੇਖੋ ਸਜਣਾ। ਦੇਖੋ ਸਜਣ ਜੀ ਹੁਣ ਸਾਡੇ ਅੰਦਰ ਦੀ ਸੋਝੀ ਨੇ ਕੈਸਾ ਵਟਾਉ ਖਾਧਾ ਹੈ ਸੁਖ ਦੁਖ ਨੂੰ ਸਮਝਣ ਵਿਚ। ਹੁਣ ਤੁਸੀਂ ਸਮਝ ਜਾਓਗੇ ਕਿ ਪ੍ਰਭਾਤੀ ਰਾਗ ਵਿਚ ਆਦਿ ਪਾਤਸ਼ਾਹੀ ਨੇ ਇਹ ਤੁਕ ਕਿਉਂ ਲਿਖੀ ਸੀ, **'ਦੂਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ॥'**(੧੩੨੮) ਤੇ ਫੇਰ ਮਲਾਰ ਰਾਗ ਵਿਚ ਫੁਰਮਾਇਆ ਸਾਨੇ:- **'ਦੂਖ ਸੁਖ ਦੋਊ ਸਮ ਕਰਿ ਜਾਨੈ॥'**(੧੨੫੬)

ਪਿਆਰੇ ਜੀਓ! ਮਨ ਵਿਚ ਮੈਲਾਂ ਹਨ। ੧. ਭੋਗੇ ਪਦਾਰਥਾਂ ਦੇ 'ਰਸ-ਟੋਟ' ਦੀ ਤਰ੍ਹਾਂ ਦੀ ਅੰਦਰ ਇਕ ਮੈਲ ਹੁੰਦੀ ਹੈ। ੨. ਅਨਭੋਗਿਆਂ ਲਈ ਤ੍ਰਿਸ਼ਨਾ ਦੀ ਮੈਲ ਹੁੰਦੀ ਹੈ। ੩. ਸੁਖ ਦੀ ਪਕੜ ਦੀ ਤੀਸਰੀ ਮੈਲ ਹੈ ਜੋ ਅੰਦਰ ਰਾਗ ਰੂਪ ਲੈ ਕੇ ਬੈਠੀ ਹੈ। ੪. ਦੁਖ ਤੋਂ ਨਫ਼ਰਤ ਦੀ ਚੌਥੀ ਮੈਲ ਹੈ ਜੋ ਦ੍ਵੈਖ ਦਾ ਰੂਪ ਲੈ ਕੇ ਬੈਠੀ ਹੈ। ੫. ਸੰਸੇ ਬ੍ਰਿਤੀ ਦਾ ਬੇਟਿਕਾਣਾਪਣ ਇਕ ਹੋਰ ਮੈਲ ਹੈ

ਜੋ ਵਿਤ੍ਰੇਕ ਵਿਚਾਰ ਦੇ ਰਸਤੇ ਪਾ ਕੇ ਫਿਰ ਅਗੇ ਨਹੀਂ ਚੜ੍ਹਨ ਦੇਂਦੀ ਤੇ ਆਪਣੇ ਵਿਚ ਹੀ ਫੜ ਬਹਾਂਦੀ ਹੈ,- **'ਸਹਸੇ ਜੀਉ ਮਲੀਣੁ ਹੈ'**(੯੧੯)-ਇਹ ਸਤਿਗੁਰ ਦਾ ਵਾਕ ਹੈ। ੬. ਛੇਵੀਂ ਮੈਲ ਹੈ, ਮੈਂ ਮੈਂ ਦੀ, ਹਉਂ ਨੂੰ ਹਉਂ ਵਿਚ ਪ੍ਰਤੀਤ ਕਰਕੇ ਹਉਂ ਵਿਚ ਗਰਬੇ ਰਹਿਣ ਦੀ। ਇਸ ਤਰ੍ਹਾਂ ਦੀਆਂ ਸੂਖਮ ਮੈਲਾਂ ਕਈ ਹਨ। ਮਨ ਇਨ੍ਹਾਂ ਦੇ ਹਨੇਰੇ ਵਿਚ ਦੁਖ ਸੁਖ ਦੀ ਅਸਲੀ ਪਰਖ ਤੋਂ ਅਗਜਾਨ ਵਿਚ ਹੈ। ਇਸ ਹਨੇਰੇ ਨੂੰ ਨਿਵਾਰਨ ਲਈ ਹੀ ਹੁਕਮ ਹੈ- **'ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ॥'** {ਆਸਾ ਵਾਰ ਮਹਲਾ ੧-੯}

ਮਨ ਵਿਚ ਨਿਵਾਸ ਹੈ ਆਸ ਅੰਦੇਸੇ ਦਾ, ਬੁਧੀ ਵਿਚ ਨਿਵਾਸ ਹੈ ਸੰਸੇ ਦਾ, ਅੰਦਰਲ ਅਹੰ ਵਿਚ ਨਿਵਾਸ ਹੈ-ਹਉਮੈ-ਹੰਕਾਰ ਦਾ। ਕਿਉਂਕਿ ਪਰਖ ਦੇ ਘਰ ਜਾ ਕੇ ਬੁੱਧੀ ਨੇ ਸੰਸੇ ਦੂਰ ਕਰ ਕੇ ਨਿਸ਼ਚੇ ਵਿਚ ਟਿਕਣਾ ਹੈ, ਫੇਰ ਮਨ ਨੇ ਇਸਦੇ ਮਗਰ ਲਗ ਕੇ ਵਾਹਿਗੁਰੂ ਪ੍ਰੇਮ ਵਿਚ ਲਗ ਪੈਣਾ ਹੈ, ਅੰਹ ਨੇ ਸਾਈਂ ਸਮਰਪਨ ਹੋ ਕੇ ਵਿੱਥ ਮੇਟ ਲੈਣੀ ਹੈ। ਇਸ ਪਰਖ ਦੀ ਪ੍ਰਾਪਤੀ ਦਾ ਸਾਧਨ **'ਨਾਮ'** ਦਸਿਆ ਹੈ- **'ਹਰਿ ਕਾ ਨਾਮ ਮੰਨਿ ਵਸਾਏ।'** ਨਾਮ ਮਿਲਣਾ ਹੈ ਸਤਿਸੰਗ ਨਾਲ। ਸੋ ਸਤਿਸੰਗ ਨੇ ਨਾਮ ਦੇ ਰਸਤੇ ਪਾਉਣਾ ਹੈ, ਨਾਮ ਨੇ ਮੈਲ ਕੱਟਣੀ ਹੈ। ਨਾਮ ਹੈ **'ਵਾਹਿਗੁਰੂ'**। ਵਾਹਿਗੁਰੂ ਹੈ ਸਿਫ਼ਤ ਸਲਾਹ। ਸਿਫ਼ਤ ਸਲਾਹ ਨੇ ਅੰਦਰ ਨੂੰ ਉੱਚਾ ਕਰਨਾ ਹੈ ਵਿਸਮਾਦ ਵਿਚ, ਵਿਸਮਾਦ ਵਿਚ ਗੋਤਿਆਂ ਨੇ ਜਾਂਚ ਦੇਣੀ ਹੈ, ਸੱਤਿ ਅਸੱਤਿ ਦੀ। ਇਸੇ ਨੇ ਮਨ ਨੂੰ ਰਸਮਯ ਤੇ ਤਨ ਨੂੰ ਪ੍ਰਫੁੱਲਤ ਕਰਨਾ ਹੈ[1] ਅਸੱਤਿ-ਨਾਸ਼ਵਾਨ- ਦੀ ਕੀਮਤ ਕੂਤ ਫਿਰ ਸਾਡੇ ਅੰਦਰੋਂ ਘਟ ਜਾਣੀ ਹੈ। ਸੱਤਿ ਵਸਤੂ ਨੇ ਬੇਸ਼ ਕੀਮਤ ਤੇ ਅਮੋਲਕ ਜਚਣਾ ਹੈ। ਤਦੋਂ ਦਿੱਸੇਗਾ ਕਿ ਜਿਸ ਨੂੰ ਸੁਖ ਸਮਝਦੇ ਸਾਂ ਓਹ ਅਤੇ ਜਿਸ ਨੂੰ ਦੁਖ ਸਮਝਦੇ ਸਾਂ ਉਹ ਦੁਇ ਕੀਹ ਹਨ। ਤਦੋਂ ਪਰਮ ਸੁਖ ਫਿਰ ਅਬਿਨਾਸ਼ੀ ਸੁਖ ਵਿਚ ਦਿੱਸੇਗਾ। ਅਬਿਨਾਸ਼ੀ ਸੁਖ ਅਬਿਨਾਸ਼ੀ ਦੇ ਪਿਆਰ ਤੇ ਪ੍ਰਾਪਤੀ ਵਿਚ ਜਚੇਗਾ[2] ਜਿਨ੍ਹਾਂ ਗਲ੍ਹਾਂ ਵਿਚ ਪਹਲੇ ਸੁਖ ਵੇਖਦੇ ਸਾਂ ਓਹਨਾਂ ਵਿਚ ਦੁਖ ਦਿਸੇਗਾ। ਹਾਂ, ਫੇਰ ਦਿਸੇਗਾ:-

**'ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ॥'**

(ਮਲਾ:ਵਾਰ-੧, ਪੰ. ੧੨੮੭)

---

1. ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ॥ (ਸਾਰੰ:ਵਾਰ-8, ਪੰ: 1240)
2. ਨਾ ਓਹੁ ਮਰੈ ਨ ਹੋਵੈ ਸੋਗੁ॥ ਦੇਦਾ ਰਹੈ ਨ ਚੂਕੈ ਭੋਗ (ਆਸਾ ਮ:1, ਪੰ. 9)

 

ਹਾਂ ਤਦੋਂ ਸਮਝ ਪਵੇਗੀ:-

**"ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ॥"**

{ਮਲਾਰ ਵਾਰ ਮ: ੧-੨੧, ਪੰ. ੧੨੮੭}

ਤਾਂ ਫੇਰ ਪਤਾ ਲਗੇਗਾ:-

**"ਦੁਖੁ ਤਦੇ ਜਾ ਵਿਸਰਿ ਜਾਵੈ॥"**

{ਮਾਝ ਮ:੫-੧੫, ਪੰ. ੯੮}

**ਕੀ ਵਿਸਰਹਿ ਦੁਖੁ ਬਹੁਤਾ ਲਾਗੈ॥**
**ਦੁਖੁ ਲਾਗੈ ਤੂੰ ਵਿਸਰੁ ਨਾਹੀ॥**

{ਆ: ਮ: ੧-੧੯, ਪੰ. ੩੫੪}

ਫਿਰ ਸਮਝ ਆਵੇਗੀ ਕਿ ਅਸਾਂ ਦੁਖਾਂ ਨੂੰ ਦਲਨਾ ਹੈ। ਸੁਖਾਂ ਦੀ ਤ੍ਰਿਸ਼ਨਾ ਵਿਚ ਕਮਜ਼ੋਰ ਨਹੀਂ ਹੋਣਾ। **"ਦੁਖੁ ਦਾਰੂ ਸੁਖੁ ਰੋਗੁ ਭਇਆ॥"** ਤਦੋਂ ਪਤਾ ਹੋਣਾ। 'ਦੁਖ ਦਾਰੂ ਸੁਖੁ ਰੋਗੁ ਭਇਆ' ਦੀ ਤਦੋਂ ਸਮਝ ਆਵੇਗੀ। ਹਾਂ, ਤਦੋਂ ਪਤਾ ਲਗੇਗਾ ਕਿ ਸਾਡਾ ਕੰਮ ਹੈ:-

**"ਭਾਂਤ ਅਨੇਕ ਦੁਖਨ ਸੋ ਦਲਾਹੀ।"**

ਧਰਮ ਸਿੰਘ— ਫੇਰ ਸੁਖ ਦੀ ਵਾਸ਼ਨਾ ਹੀ ਨਾ ਰਹੇ?

ਸਿੰਘ ਜੀ— ਮੁੱਖ ਗੱਲ ਹੈ, ਇਸ ਸੁਖ ਦੁਖ ਦੀ ਠੀਕ ਪਰਖ ਸਿਖਾਉਣੀ ਜੋ 'ਨਾਮ' ਨਾਲ ਹੋਣੀ ਹੈ। ਜਿਨ੍ਹਾਂ ਗਲਾਂ ਨੂੰ ਆਮ ਤੌਰ ਤੇ ਸੁਖ ਦੁਖ ਸਮਝਿਆ ਜਾਂਦਾ ਹੈ ਉਨ੍ਹਾਂ ਵਲ ਇਹ ਰੁਖ਼ ਰਖਣਾ ਚਾਹੀਏ:-

**ਸੁਖ ਦੀ ਆਸ ਨਾ ਕਰਨੀ, ਦੁਖ ਤੋਂ ਭੈ ਨਾ ਖਾਣਾ। ਸੁਖ ਆਵੇ ਤਾਂ ਮਦ ਮੱਤੇ ਨਹੀਂ ਹੋਣਾ, ਨਾਮ ਜਪਣਾ ਤੇ ਭਲਾ ਕਰਨਾ। ਦੁਖ ਆਵੇ ਤਾਂ ਨਾਮ ਜਪਣਾ ਤੇ ਦੁਖਾਂ ਨੂੰ ਦਲਨਾ। ਬ੍ਰਿਤੀ ਨੂੰ ਢਹਿੰਦੀਆਂ ਕਲਾਂ ਵਿਚ ਨਾ ਜਾਣ ਦੇਣਾ ਅਤੇ 'ਨਾਮ' ਵਿਚ ਲੱਗ ਕੇ ਵਾਪਰ ਰਹੇ ਦੁਖਾਂ ਤੋਂ ਬਨਾਂ ਨੂੰ ਨਹੀਂ ਭੱਜਣਾ! ਵਿਚੇ ਰਹਿ ਕੇ ਜਗਤ ਦੀ ਜਲ-ਪਛਾੜ ਸਹਿ ਕੇ ਅਡੋਲ ਟਿਕਣਾ। "ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲ ਰਹੈ ਵਿਚ ਪਾਣੀ ਹੇ॥"** {ਸ੍ਰੀ ਕ:ਧ: ਚ: (ਉਤਰਾਰਧ) ਕਲਗੀਧਰ ਜੀ ਦੀਨੇ, ਪੰਨਾ ੧੫੫-੧੫੮}



# ੲ. ਦੁੱਖ ਸੁੱਖ

ਆਸਮਾਨ ਨੂੰ ਅਸਾਂ ਪੁੱਛਿਆ:
'ਦੁੱਖ ਸਹਿਣ ਦੀ ਦੱਸੀਂ ਗੱਲ!'
ਗਰਜ ਕਿਹਾ ਉਸ ਨੀਲੇ ਬੁੱਢੇ:
'ਝੱਲ, ਝੱਲ, ਬਈ ਝਲਦਾ ਚੱਲ!'
ਅਸਾਂ ਕਿਹਾ: 'ਹੈ ਝੱਲਣ ਅਉਖਾ,
ਹੋਰ ਦੱਸ ਕੁਈ ਸੌਖੀ ਗੱਲ?'
ਖਿਰਨ ਛਿੜੀ ਫਿਰ ਬਦਲਾਂ ਵਿਚੋਂ:
'ਝੱਲ, ਝੱਲ, ਬਈ ਝਲ ਝਲ ਝੱਲ।'
ਚੀਰ ਗਗਨ ਨੂੰ ਅਰਜ਼ ਅਸਾਡੀ
ਨਿਕਲ ਗਈ ਫਿਰ ਦੂਜੀ ਵੱਲ;
ਵਾਜ ਆਈ: 'ਰਖ ਨਜ਼ਰ ਅਸਾਂ ਵਲ
ਦੁਖ ਜਾਏਗਾ ਐਦਾਂ ਟੱਲ।
'ਬੁਰਾ ਨਹੀਂ ਹੈ, ਭਲਾ ਹੈ ਸਭ ਕੁਝ,
ਦੁਖ ਨਾਹੀ, ਹੈ ਸਭ ਹੀ ਸੁੱਖ,
'ਸਾਥੋਂ ਵਿੱਛੁੜ ਦੁਖ ਦੁਖ ਲਗਦੇ,
ਮਿਲਿਆ ਰਹੇਂ ਤਾਂ ਰਹਿਸੇਂ ਵੱਲ।'

(ਆਵਾਜ਼ ਆਈ)





# 68.

## ਨਾਮੁ ਬਾਰੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀਆਂ ਕੁਝ ਕਵਿਤਾਵਾਂ

## ੳ. ਨਾਮ ਪਿਆਲਾ

ਨਾਮ ਸੋਹਣੇ ਦਾ ਭਰਿਆ ਪਿਆਲਾ
ਡੁਲ੍ਹ ਡੁਲ੍ਹ ਪੈ ਰਿਹਾ ਸਹੀਓ!
ਕੌਣ ਪੀਏ ਭਰ ਘੁਟ ਇਕ ਇਸ ਦਾ,
ਸਹੀਓ ਤਕਦੀਆਂ ਰਹੀਓ।
ਸੱਧਰ ਪਯਾਲਾ ਜਿਸਦਾ ਆਪਣਾ
ਡੁਲ੍ਹ ਡੁਲ੍ਹ ਪੈ ਰਿਹਾ ਹੋਵੇ,
ਉਸ ਨੂੰ ਸੀਂਦੀ ਮਿਲੇ ਘੁੱਟ, ਪਰ
ਭੇਤ ਸੰਭਲ ਕੇ ਕਹੀਓ। ੭੧.

{ਮੇਰੇ ਸਾਂਈਆਂ ਜੀਓ}

## ਅ. ਨਾਮ ਰੂਪ

'ਨਾਮ ਰੂਪ' ਤੋਂ ਪਰੇ ਵਸੇਨੈਂ!
ਮੈਂ ਵੱਸਾਂ ਵਿਚ 'ਰੂਪ' ਅਰੁ 'ਨਾਮ',
ਤੇਰਾ ਬੀ ਪਰ 'ਨਾਮ' ਸੁਣਯਾ ਮੈਂ,
ਪਕੜ ਲਿਆ ਮੈਂ ਤੇਰਾ ਨਾਮ
ਰੂਪ ਨਾਮ ਹੁਣ ਮੇਰਾ ਖੋਹ ਲੈ,
ਹੋ ਕੇ ਫਿਰ ਮੈਂ ਅਰੂਪ ਅਨਾਮ,
ਇਕ ਦੇਸੀ ਹੋ ਲਭ ਲਾਂ ਤੈਨੂੰ
ਤੈਂ ਸਰੂਪ ਵਿਚ ਕਰਾਂ ਅਰਾਮ। ੨੪.

{ਸਿੱਕਾਂ ਸੱਧਰਾਂ}

## ਦ. ਮਿਹਰ ਦੀ ਛਾਉਂ

ਤੁਸਾਂ ਪ੍ਰੇਮ ਦੀ ਆਨ ਝਰਨਾਟ ਛੇੜੀ,
ਸਾਡੀਆਂ ਪਜਾਰ ਤਰਬਾਂ ਸਭ ਬੋਲ ਪਈਆਂ।
ਜਿਵੇਂ ਕਿਰਨਾਂ ਨੇ ਝਿਲਮਿਲੀ ਨਾਚ ਪਾਇਆ,
ਸੁੱਤੇ ਕਮਲਾਂ ਨੇ ਅੱਖੀਆਂ ਖੋਲ੍ਹ ਲਈਆਂ।
ਬੱਦਲ ਗਰਜਿਆ ਆਨ ਅਸਮਾਨ ਉੱਤੇ,
ਨਾਚ ਮੋਰਾਂ ਦੇ ਪੈਰਾਂ ਵਿਚ ਜਾਗਿਆ ਏ,
ਛਾਉਂ ਮਿਹਰਾਂ ਦੀ ਤੁਸਾਂ ਦੀ ਪਈ ਜਿੱਥੇ,
ਡੋਲਣਹਾਰ ਖੜੀਆਂ, ਖੜੀਆਂ ਡੋਲ ਪਈਆਂ। ੧੦.

{ਸਿੱਕਾਂ ਸੱਧਰਾਂ}

## ਸ. ਟਿਕਾਉ

ਜੇ ਸੁਖ ਆਇਆ ਅਰਸ਼ ਤੋਂ,
ਕਰੀਂ ਨ ਦੂਹਰਾ ਕੱਖ,
ਜੇ ਸਹੀਆਂ ਪੀਂਘਾਂ ਪਾਈਆਂ,
ਪੈਰ ਨ ਭੁੰਜੇ ਰੱਖ।
ਮਿਲੀ ਸੁਰਾਹੀ ਜੇ ਕਦੀ,
ਪਾਣੀ ਫੇਰ ਨ ਚੱਖ,
ਅੰਮ੍ਰਿਤ ਬੂੰਦ ਸੁਹਾਵਣੀ
ਦਮ ਦਮ ਬੈਠਾ ਭੱਖ।
ਜੇ ਸੱਜਣ ਦਿਸਿ ਆਇਆ
ਉਹਲੇ ਕਰੀਂ ਨ ਅੱਖ,
ਜੇ ਗਲਵੱਕੜੀ ਪੈ ਗਈ
ਕਦੇ ਨ ਹੋਵੀਂ ਵੱਖ। ੨੧.

{ਸਾਹਿਤਕ ਕਲੀਆਂ}



## ਹ. ਹਨੇਰੀ ਨਾਲ ਝੰਬੀ ਪਈ ਅੰਬੀ

ਹਾਇ ਸੁਹਣੀਏ ਬਾਂਕੀਏ ਛੈਲ ਕੁੜੀਏ!
ਝੰਬੀ ਨਾਲ ਹਨ੍ਹੇਰੀ ਹੇਠ ਆਣ ਪਈਏਂ।

ਸ਼ਹੁ ਗਲ ਲੱਗੀਏ, ਲੱਗਕੇ ਇਕ ਹੋਈਏ,
ਤੇਰੇ ਵਿਛੁੜਨ ਤੇ ਕਿੰਨੇ ਕੁ ਵੈਣ ਕਰੀਏ?

ਅੰਬੀ ਆਖਦੀ: ਰੋ ਨਾ, ਸੋਚ ਸਜਣਾਂ!
ਜਿੰਨੇ ਮਿਲੇ ਸਾਂ ਓਨੇ ਦਾ ਸ਼ੁਕਰ ਕਰੀਏ।

ਮਿਲ ਵਿਛੁੜਨ ਦਾ ਦੁਖ ਨਾ ਚਿੱਤ ਧਰੀਏ,
'ਕਦੇ ਮਿਲੇ ਸਾਂ' ਯਾਦ ਏ ਨਿੱਤ ਧਰੀਏ। ੨੮.

{ਸਿੱਕਾਂ ਸੱਧਰਾਂ}

# ਕ. ਸੁੰਦਰਤਾ ਤੋਂ ਸੁੰਦਰ ਵਿਚ*

ਤੈਨੂੰ ਤੱਕਦੀ ਖਿੜੀ ਗੁਲਾਬ ਵੱਲੀ!
ਮੋਹਿਤ ਹੋਂਵਦੀ ਤੁਰੀ ਦਰ ਆਈਆਂ ਮੈਂ।

ਤੇਰੀ ਗੰਧ ਸੁਗੰਧ ਤੋਂ ਮਸਤੀਆਂ ਦੀ,
ਝੂੰਮਾਂ ਸਿਰੇ ਤੇ ਆਣ ਕੇ ਛਾਈਆਂ ਮੈਂ।

ਤੈਨੂੰ ਪਰਸਦਿਆਂ ਥਰਹਰੀ ਕੰਪ ਲਗੀ,
ਵਿਸਮ ਵਿਸਮ ਲਹਿਰਾਂ ਅੰਦਰ ਧਾਈਆਂ ਮੈਂ;

ਫੇਰ ਗੁੰਮਦੀ ਜਾਂਵਦੀ ਆਪ ਵਿਚ ਨੂੰ,
ਕਿਸੇ ਵਿੱਚ ਗਲਵੱਕੜੀ ਪਾਈਆਂ ਮੈਂ।

ਗ਼ੈਬੀ ਛੁਹ ਕੋਈ ਸੁੰਦਰ ਸੋਹਿਣੇ ਦੀ,
ਲਈ ਜਾਂਦੀ ਏ ਵਿਚ ਕਲਾਈਆਂ ਮੈਂ।

ਪਿਛਲੇ ਪਾਸਿਓਂ 'ਮੈਂ' ਦੇ ਕਿਨ੍ਹੇ ਆਕੇ,
ਲਿਵਲੀਨਤਾ ਵਿੱਚ ਵਿਲਾਈਆਂ ਮੈਂ।

ਕੋਈ ਦੱਸੀਓ ਗ਼ੈਬ ਦੇ ਸੁਹਣਿਓ ਵੇ!
ਕਿਤੇ ਇਹੋ ਤਾਂ ਨਹੀਂ ਸੀ 'ਸਾਂਈਆਂ ਮੈਂ'? ੬੭.

{ਮੇਰੇ ਸਾਂਈਆਂ ਜੀਓ}

---

* ਸ੍ਰੀ ਭਾਈ ਵੀਰ ਸਿੰਘ ਜੀ ਹਾਲ ਬਜ਼ਾਰ ਤੋਂ ਕੋਠੀ ਆਏ। ਗੇਟ ਤੋਂ ਕੋਠੀ ਤਕ ਰਸਤੇ ਵਿਚ ਗੁਲਾਬ ਦੇ ਖਿੜੇ ਫੁਲ ਨੂੰ ਵੇਖਕੇ ਓਥੇ ਹੀ ਭੁੰਞੇ ਬੇਠ ਗਏ ਤੇ 2 ਘੰਟੇ ਦੀ ਸਮਾਧੀ ਤੋਂ ਬਾਦ ਇਹ ਕਵਿਤਾ ਲਿਖੀ ਗਈ। ਕਿਵੇਂ step by stap ਸੁੰਦਰਤਾ ਨੂੰ ਵੇਖਕੇ ਆਪ ਜੀ ਸੁੰਦਰ ਵਿਚ ਚਲੇ ਜਾਂਦੇ ਹਨ। ਕਾਸ਼ ਸਾਨੂੰ ਵੀ ਇਹ ਜਾਚ ਆ ਜਾਵੇ (ਸੰਪਾਦਿਕ)



# 69. ਅਰਦਾਸ

**ਪਿਆਰੇ** ਪਾਠਕ ਜੀ! ਆਓ ਅੱਜ ਥੋੜਾ ਸ਼ਰਧਾ ਵਿਚ ਆ ਜਾਈਏ, ਹਥ ਜੋੜ ਲਈਏ, ਸੀਸ ਨਿਵਾ ਲਈਏ ਤੇ ਸਤਿਕਾਰਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਰਾਹੀਂ ਰੱਬ ਜੀ ਦੇ ਪਿਆਰੇ ਫ਼ਕੀਰ ਬੁੱਢਣ ਸ਼ਾਹ ਜੀ ਨਾਲ ਮਿਲ ਕੇ ਸ੍ਰੀ ਕਲਗੀਧਰ ਜੀ ਦੇ ਚਰਨਾਂ ਵਿਚ ਅਰਦਾਸ ਕਰੀਏ, ਹਾੜੇ ਕੱਢੀਏ ਤੇ ਤਰਲਾ ਕਰੀਏ ਕਿ :-

(ਸੰਪਾਦਕ)

## ਬੂੰਦ

ਦੇਹ ਇਕ ਬੂੰਦ ਸੁਰਾਹੀਓਂ ਸਾਨੂੰ
ਇਕੋ ਹੀ ਦੇਹ ਸਾਈਂ!
ਅੱਧੀ, ਅੱਧ-ਪਚੱਧੀ ਦੇ ਦੇ
ਨਿਕੀ ਹੋਰ ਗੁਸਾਈਂ!
ਇੱਕ ਵੇਰ ਇੱਕ ਕਣੀ ਦਿਵਾ ਦੇਹ,
ਸੂਫ਼ੀ ਅਸੀਂ ਨ ਰਹੀਏ!
ਇਕੇ ਵੇਰ ਦਰ ਖਲਿਆਂ ਤਾਈਂ
ਸਾਈਂ! ਸ੍ਵਾਦ ਚਖਾਈਂ!

{ਕਲਗੀਧਰ ਚਮਤਕਾਰ, ਪੁਰਬਾਰਧ, ਪੰਨਾ ੧੦੧}

-: ਇਤੀ :-